# ਸ੍ਰੀ ਦਸਮੇਸ਼ ਨੰਦੇੜ ਪਿੱਛੋਂ

ਅਮਰ ਭਾਰਤੀ

ਭਾਰਤੀ ਸਿਮਰਤੀ ਪ੍ਰਕਾਸ਼ਨ
ਨਵੀਂ ਦਿੱਲੀ-੫੯

# Sri Satguru Jagjit Singh Ji

# E-library

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures.

This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The E-Library collection is growing day by day and some rare and priceless books/magazines/manuscripts and other items have already been digitised.

Contact Details

For further information about the process or your contribution - please contact
www.namdhari-music.co.uk
E: kirpalchana@gmail.com

## ਏਸੇ ਕਲਮ ਤੋਂ ਹੋਰ ਪੁਸਤਕਾਂ

1) ਦਸਮ ਗ੍ਰੰਥ ਵਿਚ ਕੁੰਡਲਨੀ ਤੱਤ - ਲੇਖ ਸੰਗ੍ਰਹਿ
2) ਮੈਂ ਅਜੇ ਵਾਪਸ ਨਹੀਂ ਆਇਆ - ਲੇਖ ਸੰਗ੍ਰਹਿ
3) ਸਤਿਗੁਰ ਤਿਸਕਾ ਨਾਉਂ - ਲੇਖ ਸੰਗ੍ਰਹਿ
4) ਅਲਹ ਵਰਸਉ ਮੇਹੁ - ਲੇਖ ਸੰਗ੍ਰਹਿ
5) ਸ਼ਾਂਤੀ ਨਿਕੇਤਨ ਬਾਰੇ - ਇੱਕ ਯਾਤਰਾ

### ਬੰਗਲਾ ਭਾਸ਼ਾ ਤੋਂ ਅਨੁਵਾਦ

1) ਬਨਵਾਸੀ - ਨਾਵਲ, ਵਿਭੂਤੀ ਭੂਸ਼ਣ ਬੰਧੋਪਾਧਿਆਏ
2) ਸਪਤਪਦੀ - ਨਾਵਲ, ਤਾਰਾ ਸ਼ੰਕਰ ਬੰਧੋਪਾਧਿਆਏ
3) ਅਰੋਗ ਨਿਕੇਤਨ - ਨਾਵਲ, ਤਾਰਾ ਸ਼ੰਕਰ ਬੰਧੋਪਾਧਿਆਏ
4) ਕਵੀ - ਨਾਵਲ ਤਾਰਾ ਸ਼ੰਕਰ ਬੰਧੋਪਾਧਿਆਏ
5) ਗੋਰਾ - ਰਵੀਂਦ੍ਰ ਨਾਥ ਟੈਗੋਰ
6) ਅੱਖ ਦੀ ਰੜਕ - ਨਾਵਲ, ਰਵੀਂਦ੍ਰ ਨਾਥ ਟੈਗੋਰ
7) ਇੱਕੀ ਕਹਾਣੀਆਂ - ਕਹਾਣੀਆਂ, ਰਵੀਂਦ੍ਰ ਨਾਥ ਟੈਗੋਰ
8) ਕਪਾਲ ਕੁੰਡਲਾ - ਨਾਵਲ, ਬੰਕਿਮ ਚੰਦਰ ਬੰਧੋਪਾਧਿਆਏ
9) ਦੇਵੀ ਚੌਧਰਾਣੀ - ਨਾਵਲ, ਬੰਕਿਮ ਚੰਦਰ ਬੰਧੋਪਾਧਿਆਏ
10) ਚੰਦਰ ਸ਼ੇਖਰ - ਨਾਵਲ, ਬੰਕਿਮ ਚੰਦਰ ਬੰਧੋਪਾਧਿਆਏ

### ਅਸਮੀਆ ਭਾਸ਼ਾ ਤੋਂ ਅਨੁਵਾਦ

11) ਲਮੇਰੇ ਦਿਨ ਅਤੇ ਰੁੱਤਾਂ - ਕਾਵਿ ਸੰਗ੍ਰਹਿ, ਨਿਰਮਲ ਪ੍ਰਭਾ ਬਾਰਦੋਲੋਇ

# ਸਮਰਪਣ

ਪਰਲੋਕ ਵਾਸੀ

ਸੰਤ ਨਿਧਾਨ ਸਿੰਘ ਜੀ ਆਲਿਮ

ਨੂੰ

ਜਿਨ੍ਹਾਂ ਨੇ ਸਿੱਖ ਇਤਿਹਾਸ ਦੀ

ਆਪਣੀ ਨੁਹਾਰ ਕਾਇਮ ਰੱਖਣ

ਲਈ ਅਣਥਕ ਜਤਨ ਕੀਤੇ

# ਧੰਨਵਾਦ

ਇਸ ਪੁਸਤਕ ਵਿਚ ਕਈ ਥਾਂਈ ਸੰਤ ਤਰਨ ਸਿੰਘ ਜੀ ਵਹਿਮੀ ਜੀ ਦੀ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨੰਦੇੜੋਂ ਬਾਦ ਦਾ ਜੀਵਨ' ਪੁਸਤਕ ਵਿਚੋਂ ਮਸਾਲਾ ਲਿਆ ਹੈ ਤੇ ਕਈ ਥਾਈਂ ਹੂਬਹੂ ਉਸੇ ਪੁਸਤਕ ਵਿੱਚੋਂ ਉਤਾਰਾ ਦਿੱਤਾ ਹੈ। ਸ੍ਰੀ ਵਹਿਮੀ ਜੀ ਅਤੇ ਹੋਰ ਇਤਿਹਾਸਕਾਰਾਂ (ਜਿਨ੍ਹਾਂ ਦੀਆਂ ਲਿਖਤਾਂ ਦੇ ਹਵਾਲੇ ਇਸ ਪੁਸਤਕ ਵਿਚ ਦਿੱਤੇ ਹਨ) ਦੇ ਪ੍ਰਤੀ ਕ੍ਰਿਤਗਿਅਤਾ ਪ੍ਰਗਟ ਕਰਦਿਆਂ ਹੋਇਆਂ ਇਹ ਪੁਸਤਕ ਗੁਰੂ ਗੋਬਿੰਦ ਸਿੰਘ ਜੀ ਦੀ ਤੀਜੀ ਜਨਮ ਸ਼ਤਾਬਦੀ ਸਮੇਂ ਪਾਠਕਾਂ ਦੀ ਸੇਵਾ ਵਿਚ ਅਰਪਨ ਕਰਨ ਦੀ ਖੁਸ਼ੀ ਲੈ ਰਿਹਾ ਹਾਂ।

ਅਮਰ ਭਾਰਤੀ — ਹਰੀ ਨਗਰ (ਘੰਟਾ ਘਰ)
10 ਜਨਵਰੀ 1967 — ਨਵੀਂ ਦਿੱਲੀ।

# ਆਤਮ ਘਾਤੀ ਜਗਤ ਕਸਾਈ

ਗੁਰਬਾਣੀ ਦੀ ਉਪਰੋਕਤ ਤੁਕ ਭਾਵੇਂ ਕਿਸੇ ਵੀ ਸੰਦਰਭ ਵਿਚ ਲਿਖੀ ਗਈ ਹੋਵੇ ਪਰ ਇਸਦਾ ਮੂਲ ਤੱਤ ਇੱਕੋ ਹੀ ਹੈ ਕਿ ਜਿਹੜਾ ਵੀ ਕੋਈ ਆਤਮ ਘਾਤ ਕਰਦਾ ਹੈ ਉਹ ਗਲਤ ਕੰਮ ਕਰਦਾ ਹੈ, ਉਹ ਆਪਣੀ ਹੱਤਿਆ ਤਾਂ ਕਰਦਾ ਹੀ ਹੈ, ਨਾਲ ਨਾਲ ਸੰਪੂਰਨ ਜੀਵ ਜਗਤ ਲਈ ਵੀ ਉਹ ਕਸਾਈ ਦੇ ਤੁਲ ਹੈ।

'ਜਗਤ ਕਾਸਾਈ' ਜਗਤ ਉਧਾਰਕ ਦੇ ਅਰਥ ਪਰਸਪਰ ਤੌਰ ਤੇ ਬਿਲਕੁਲ ਉਲਟ ਹਨ ਤੇ ਇਨ੍ਹਾਂ ਦੋਹਾਂ ਸ਼ਬਦਾਂ ਦੇ ਅਰਥ ਅਨੁਸਾਰ ਹੀ ਕਿਸੇ ਵੀ ਵਿਅਕਤੀ ਜਾਂ ਗੁਰੂ-ਅਵਤਾਰ ਦੇ ਅਮਲਾਂ ਬਾਰੇ ਸਮਝ ਬਣਾਉਣੀ ਪੈਂਦੀ ਹੈ।

ਹਾਲਾਤ ਦੀ ਮਜਬੂਰੀ ਕਰਕੇ ਸਾਹਮਣੇ ਦਿਸਦੀ ਨਿਸਚਿਤ ਮੌਤ ਨੂੰ ਸੁਰਬੀਰਤਾ ਨਾਲ ਅਗੇਂਵਾਲੀ ਜਾ ਮਿਲਣ ਜਾਂ ਪਰੰਪਰਾਗਤ ਵਿਸ਼ਵਾਸਾਂ ਅਨੁਸਾਰ ਆਪਣੀ ਦੇਹ ਰਾਹੀਂ ਧਰਮ ਦੀ ਨਿਸਚਿਤ ਹਾਨੀ ਨੂੰ ਪਰਤੱਖ ਵੇਖਕੇ ਦੇਹ-ਵਿਸਰਜਨ ਕਰ ਦੇਣਾ ਇਕ ਗੱਲ ਹੈ ਅਤੇ ਜ਼ਿੰਦਗੀ ਦੇ ਅਢੁਕਵੇਂ ਹਾਲਾਤ ਵਿਚ ਮੌਤ ਨੂੰ ਵਰਨ ਦਾ ਸਾਂਗ ਰਚਣਾ ਵਖਰੀ ਗੱਲ ਹੈ।

ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਅੰਤਿਮ ਸਮੇਂ ਨਦੀ ਵਿਚੋਂ ਹੀ ਨਾ ਨਿਕਲਣ ਦਾ ਸਪਸ਼ਟ ਕਾਰਨ ਗਊ ਦੇ ਚਮੜੇ ਵਿਚ ਆਪਣੀ ਦੇਹ ਨੂੰ ਮੜ੍ਹੇ ਜਾਣ ਤੋਂ ਬਚਾਉਣਾ ਸੀ। ਦੇਹ ਦਾ ਚਮੜੇ ਵਿਚ ਮੜ੍ਹੇ ਜਾਣਾ ਗੁਰੂ ਅਰਜਨ ਦੇਵ ਜੀ ਲਈ ਸ਼ਾਇਦ ਉਨ੍ਹਾਂ ਤਸੀਹਿਆਂ ਨਾਲੋਂ ਬਹੁਤਾ ਦੁਖਦਾਈ ਨਾ ਹੁੰਦਾ ਜਿਹੜੇ ਤਸੀਹੇ ਉਨ੍ਹਾਂ ਨੂੰ ਤੱਤੀ ਲੋਹ ਉਤੇ ਬਿਠਾ ਕੇ ਦਿੱਤੇ ਜਾ ਚੁਕੇ ਸਨ ਪਰ ਉਨ੍ਹਾਂ ਦੀ ਦੇਹ ਉਤੇ ਮੜ੍ਹਿਆ ਜਾਣਾ ਵਾਲਾ ਚਮੜਾ ਚੂੰਕਿ ਗਊ ਦਾ ਹੋਣਾ ਸੀ - ਇਕ ਗਊ ਦੀ ਹੱਤਿਆ ਉਨ੍ਹਾਂ ਦੀ ਦੇਹ ਦੇ ਨਮਿਤ ਕੀਤੀ ਜਾਣੀ ਸੀ, - ਇਸ ਲਈ

ਉਨ੍ਹਾਂ ਨੇ ਉਸ ਦੇਹ ਦਾ ਹੀ ਵਿਸਰਜਨ ਕਰ ਦਿੱਤਾ, ਗਊ-ਧਰਮ ਨੂੰ ਬਚਾ ਲਿਆ।

ਪਰ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ ਕਾਂਡ ਨਾਲ ਅਜਿਹੀ ਕਿਸੇ ਘਟਨਾ ਦਾ ਕੋਈ ਸੰਬੰਧ ਨਹੀਂ। ਉਹ ਆਪਣੀ ਉਮਰ ਦੇ ਪਹਿਲੇ ਸਾਲਾਂ ਤੋਂ ਲੈ ਕੇ ਅੰਤਿਮ ਖਿਣ ਤਕ ਸ਼ਸਤਰਧਾਰੀ ਰਹੇ ਤੇ ਨੰਦੇੜ ਦੇ ਕੌਤਕ ਤੋਂ ਢੇਰ ਚਿਰ ਪਹਿਲਾਂ ਆਪਣੇ ਜੀਵਨ ਦੀਆਂ ਵੱਡੀਆਂ ਲੜਾਈਆਂ ਲੜ ਚੁਕੇ ਤੇ ਆਪਣੇ ਜੀਵਨ ਦੀਆਂ ਸਰੇਸ਼ਠ ਕੁਰਬਾਨੀਆਂ ਦੇ ਚੁਕੇ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਛਪੇ 'ਸਿਖ ਇਤਿਹਾਸ' ਦੇ ਅਨੁਸਾਰ ਔਰੰਗਜ਼ੇਬ ਦੇ ਮਰਨ ਤੋਂ ਬਾਅਦ ਉਸਦੇ ਪੁਤਰਾਂ ਵਿਚ ਦਿੱਲੀ ਦੇ ਤਖ਼ਤ ਲਈ ਝਗੜਾ ਸ਼ੁਰੂ ਹੋ ਗਿਆ। ਸ਼ਾਹਜ਼ਾਦਾ ਮੁਅੱਜ਼ਤ ਨੇ, ਜੋ ਮਗਰੋਂ ਬਹਾਦਰ ਸ਼ਾਹ ਬਣਿਆ, ਭਾਈ ਨੰਦ ਲਾਲ ਜੀ ਰਾਹੀਂ ਗੁਰੂ ਜੀ ਤੋਂ ਅਸ਼ੀਰਵਾਦ ਤੇ ਸਹਾਇਤਾ ਮੰਗੀ। ਇਹ ਸ਼ਾਹਜ਼ਾਦਾ ਆਪਣੇ ਪਿਤਾ ਨਾਲੋਂ ਬਹੁਤ ਚੰਗਾ ਤੇ ਖੁਲ੍ਹ-ਦਿਲਾ ਸੀ। ਇਸ ਕਰਕੇ ਗੁਰੂ ਜੀ ਨੇ ਉਸ ਦੀ ਸਹਾਇਤਾ ਵਾਸਤੇ ਭਾਈ ਧਰਮ ਸਿੰਘ ਜੀ ਦੀ ਜਥੇਦਾਰੀ ਹੇਠ ਇਕ ਜਥਾ ਭੇਜਿਆ, ੮ ਜੂਨ ਸੰਨ ੧੭੦੭ ਨੂੰ ਆਗਰੇ ਦੇ ਪਾਸ ਜਾਜੂ ਦੇ ਮੁਕਾਮ ਤੇ ਦੋਹਾਂ ਭਰਾਵਾਂ ਦਾ ਜੰਗ ਹੋਇਆ, ਜਿਸ ਵਿਚ ਸ਼ਾਹਜ਼ਾਦਾ ਮੁਅੱਜ਼ਮ ਦਾ ਭਰਾ, ਸ਼ਾਹਜ਼ਾਦਾ ਆਜ਼ਮ ਮਾਰਿਆ ਗਿਆ। ਸ਼ਾਹਜ਼ਾਦਾ ਮੁਅੱਜ਼ਮ ਜਿੱਤ ਗਿਆ ਅਤੇ ਦਿੱਲੀ ਦਾ ਬਾਦਸ਼ਾਹ ਬਣ ਗਿਆ, ਉਸਨੇ ਆਪਣਾ ਨਾਂ ਬਹਾਦਰ ਸ਼ਾਹ ਰਖਿਆ।

"ਬਹਾਦਰ ਸ਼ਾਹ ਨੇ ਗੁਰੂ ਜੀ ਦੇ ਦਰਸ਼ਨਾਂ ਦੀ ਚਾਹ ਕੀਤੀ, ਪਰ ਉਹ ਅਜੇਹੇ ਸਮੇਂ ਗੁਰੂ ਜੀ ਪਾਸ ਖ਼ੁਦ ਹਾਜ਼ਰ ਹੋਣੋਂ ਅਸਮਰਥ ਸੀ। ਉਸ ਨੇ ਬੇਨਤੀ ਕਰ ਭੇਜੀ ਕਿ ਆਗਰੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰੋ। ਗੁਰੂ ਜੀ ਉਸ ਨੂੰ ਸਾਵਣ ਸੰਮਤ ੧੭੬੪ (ਜੁਲਾਈ ੧੭੦੭) ਵਿਚ ਆਗਰੇ ਜਾ ਕੇ ਮਿਲੇ। ਬਹਾਦਰ ਸ਼ਾਹ ਨੇ ਆਪ ਦਾ ਬੜਾ ਆਦਰ ਸਤਿਕਾਰ ਕੀਤਾ ਅਤੇ ਆਪ ਨੂੰ ਖਿਲਤ (ਸਿਰੋਪਾ) ਅਤੇ ਸੱਠ ਹਜ਼ਾਰ ਰੁਪਏ ਦੀ ਕੀਮਤੀ ਧੁਕਧੁਕੀ* ਭੇਟਾ ਕੀਤੀ।

---

*ਧੁਕਧੁਕੀ-ਗਲ ਵਿਚ ਲਟਕਾਣ ਵਾਲਾ ਇਕ ਗਹਿਣਾ।

ਜਦ ਬਹਾਦਰ ਸ਼ਾਹ ਨੂੰ ਸਰਹਿੰਦ ਦੇ ਸੂਬੇ ਵਜ਼ੀਰ ਖ਼ਾਂ ਵਲੋਂ ਕੀਤੀਆਂ ਗਈਆਂ ਵਧੀਕੀਆਂ ਦਾ ਪਤਾ ਲਗਾ, ਤਾਂ ਉਸ ਨੇ ਗੁਰੂ ਜੀ ਨਾਲ ਦਿਲੀ ਹਮਦਰਦੀ ਪਰਗਟ ਕੀਤੀ ਅਤੇ ਸੂਬੇ ਨੂੰ ਸਜ਼ਾ ਦੇਣ ਦਾ ਭਰੋਸਾ ਦਿਵਾਇਆ।

"ਕੁਝ ਚਿਰ ਮਗਰੋਂ ਬਹਾਦਰ ਸ਼ਾਹ ਨੇ ਰਾਜਪੂਤਾਨੇ ਤੇ ਦੱਖਣ ਵਲ ਨੂੰ ਕੂਚ ਕੀਤਾ। ਗੁਰੂ ਜੀ ਨਾਲ ਹੀ ਤੁਰ ਪਏ। ਆਪ ਨੂੰ ਯਕੀਨ ਸੀ ਕਿ ਬਹਾਦਰ ਸ਼ਾਹ ਨਾਲ ਵਿਚਾਰ ਮਗਰੋਂ ਹਕੂਮਤ ਨਾਲ ਸਮਝੌਤਾ ਹੋ ਸਕੇਗਾ। ਰਾਹ ਵਿਚ ਉਹ ਸਿੱਖੀ ਦਾ ਪਰਚਾਰ ਕਰਦੇ ਅਤੇ ਲੋਕਾਂ ਨੂੰ ਜੀਅ-ਦਾਨ ਦੇ ਗੱਫੇ ਵਰਤਾਉਂਦੇ ਗਏ। ਅਜਿਹੇ ਪਰਚਾਰ ਦੀ ਖ਼ਾਤਰ ਆਪ ਕਈ ਕਈ ਦਿਨ ਸ਼ਾਹੀ ਡੇਰੇ ਤੋਂ ਵੱਖ ਹੋ ਕੇ ਨੇੜੇ ਨੇੜੇ ਦੇ ਨਗਰਾਂ ਵਿਚ ਚਲੇ ਜਾਂਦੇ ਸਨ।

"ਦੱਖਣ ਪਹੁੰਚ ਕੇ ਆਪ ਬਹਾਦਰ ਸ਼ਾਹ ਨਾਲੋਂ ਵੱਖ ਹੋ ਕੇ ਸਤੰਬਰ ੧੭੦੮ ਦੇ ਸ਼ੁਰੂ ਵਿਚ ਨੰਦੇੜ (ਹੈਦਰਾਬਾਦ) ਪਹੁੰਚੇ। ਆਪ ਨੇ ਓਥੇ ਹੀ ਟਿਕਣ ਦਾ ਫ਼ੈਸਲਾ ਕਰ ਲਿਆ, ਛੇਤੀ ਹੀ ਮਗਰੋਂ ਗੁਰੂ ਜੀ ਨੇ ਉਥੇ ਰਹਿ ਰਹੇ ਇਕ ਮਾਧੋ ਦਾਸ ਬੈਰਾਗੀ ਨੂੰ ਆਪਣੇ ਆਤਮਕ ਬਲ ਨਾਲ ਜਿਤਿਆ ਅਤੇ ਨਾਮ-ਦਾਨ ਦੇ ਕੇ ਨਿਹਾਲ ਕੀਤਾ। ਉਹ ਸਿਖ ਸਜਿਆ ਅਤੇ ਅੰਮ੍ਰਿਤ ਛਕ ਕੇ ਬੰਦਾ ਸਿੰਘ ਬਣ ਗਿਆ। ਗੁਰੂ ਜੀ ਨੇ ਉਸ ਨੂੰ ਸ਼ਸਤਰ ਦੇ ਕੇ, ਪੰਜ ਸਿੱਖ ਨਾਲ ਭੇਜ ਕੇ ਖ਼ਾਲਸੇ ਦਾ ਜਥੇਦਾਰ ਬਣਾ ਕੇ ਪੰਜਾਬ ਵੱਲ ਤੋਰਿਆ।

"ਬਹਾਦਰ ਸ਼ਾਹ ਨਾਲ ਗੁਰੂ ਜੀ ਦੇ ਵਧ ਰਹੇ ਗੂੜ੍ਹ ਤੋਂ ਸਰਹਿੰਦ ਦੇ ਸੂਬੇ ਵਜ਼ੀਰ ਖ਼ਾਂ ਨੂੰ ਪਿਸੂ ਪੈ ਗਏ। ਉਸਨੇ ਹੀ ਗੁਰੂ ਜੀ ਨੂੰ ਸਾਰੇ ਕਸ਼ਟ ਪੁਚਾਏ ਸਨ ਤੇ ਸਾਹਿਬਜ਼ਾਦੇ ਸ਼ਹੀਦ ਕਰਵਾਏ ਸਨ। ਉਸ ਨੂੰ ਡਰ ਭਾਸਦਾ ਸੀ ਕਿ ਜੇ ਗੁਰੂ ਜੀ ਤੇ ਬਹਾਦਰ ਸ਼ਾਹ ਦਾ ਆਪੋ ਵਿਚ ਪੂਰਾ ਸਮਝੌਤਾ ਹੋ ਗਿਆ, ਤਾਂ ਮੇਰੀ ਖ਼ੈਰ ਨਹੀਂ। ਉਸ ਦੀਆਂ ਗੁਰੂ ਜੀ ਵਿਰੁਧ ਕੀਤੀਆਂ ਸਖ਼ਤੀਆਂ-ਵਧੀਕੀਆਂ ਦਾ ਹਾਲ ਸੁਣ ਕੇ ਔਰੰਗਜ਼ੇਬ ਜਿਹੇ ਕੱਟੜ, ਪੱਥਰ-ਦਿਲ ਬਾਦਸ਼ਾਹ ਨੇ ਵੀ ਹੁਕਮ ਕਰ ਦਿੱਤੇ ਸਨ ਕਿ ਗੁਰੂ ਜੀ ਨੂੰ ਤੰਗ ਨਾ ਕੀਤਾ ਜਾਵੇ ਅਤੇ ਉਨ੍ਹਾਂ ਦੀ ਜ਼ਬਤ ਹੋਈ ਹੋਈ ਜਾਇਦਾਦ ਵਿਚੋਂ ਉਨ੍ਹਾਂ ਦੇ ਖ਼ਰਚ ਲਈ ਰੁਪਇਆ ਦਿੱਤਾ ਜਾਵੇ। ਬਹਾਦਰ ਸ਼ਾਹ ਨੇ ਵੀ ਸਰਹਿੰਦ ਦੇ ਸੂਬੇ ਨੂੰ ਹੁਕਮ ਭੇਜਿਆ ਸੀ ਕਿ ਗੁਰੂ ਜੀ ਨੂੰ ਰੋਜ਼ ਦਾ ਤਿਨ ਸੌ ਰੁਪਇਆ ਦਿੱਤਾ ਜਾਇਆ ਕਰੇ.....।"

ਉਪਰੋਕਤ ਲੰਮੇ ਹਵਾਲੇ ਤੋਂ ਇਹ ਗੱਲ ਕਿਧਰੇ ਸਾਹਮਣੇ ਨਹੀਂ ਆਉਂਦੀ ਕਿ ਗੁਰੂ ਜੀ ਇਸ ਜਗਤ ਤੋਂ, ਇਸ ਧਰਤੀ ਤੋਂ - ਤੰਗ ਪੈ ਗਏ ਸਨ ਤੇ ਕਿਸੇ ਵੀ ਪਰਤੱਖ ਰੂਪ ਵਿਚ ਮੌਤ ਨੂੰ ਸਾਹਮਣੇ ਵੇਖਣ ਤੇ ਜਿਉਂਦਿਆਂ ਹੀ ਚਿਖਾ ਵਿਚ ਬਹਿਣ ਲਈ ਮਜਬੂਰ ਹੋ ਗਏ ਸਨ। ਜਿਸ ਬਾਰੇ ਉਨ੍ਹਾਂ ਨੇ ਆਪ ਹੀ ਕਿਹਾ ਸੀ-

**ਹਮ ਇਹ ਕਾਜ ਜਗਤ ਮੋ ਆਏ॥**
**ਧਰਮ ਹੇਤ ਗੁਰਦੇਵ ਪਠਾਏ॥**
**... ... ... ... ...**
**...ਧਰਮ ਚਲਾਵਨ ਸੰਤ ਉਬਾਰਨ**
**ਦੁਸ਼ਟ ਸਭਨ ਕੋ ਮੂਲ ਉਪਾਰਨ॥**
ਜਾਂ **ਯਾਹੀ ਕਾਜ ਧਰਾ ਹਮ ਜਨਮੰ॥**
**ਸਮਝ ਲੇਹੁ ਸਾਧੂ ਸਭ ਮਨਮੰ॥**

ਉਪਰੋਕਤ ਹਵਾਲੇ ਤੋਂ ਜਿਹੜੀ ਅਸਲ ਹਾਲਤ ਸਾਹਮਣੇ ਆਉਂਦੀ ਹੈ ਉਹ ਤਾਂ ਇੰਜ ਹੈ ਕਿ ਨੰਦੇੜ ਦੇ ਕੌਤਕ ਤੋਂ ਪਹਿਲਾਂ ਤਕ ਦਾ ਕੁਝ ਸਮਾਂ ਹੀ ਅਸਲ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਸਭ ਤੋਂ ਵੱਧ ਭਰੋਸੇ, ਬੇਫਿਕਰੀ ਤੇ ਆਰਾਮ ਦਾ ਸਮਾਂ ਸੀ ਜਿਸ ਵਿਚ ਉਨ੍ਹਾਂ ਨੂੰ ਸ਼ਾਹੀ ਦਰਬਾਰ ਵਲੋਂ ਉਚੇਚੀਆਂ ਸਹੂਲਤਾਂ ਪ੍ਰਾਪਤ ਸਨ, ਧਰਮ-ਪਰਚਾਰ ਲਈ ਪੂਰੀ ਖੁਲ੍ਹ ਸੀ ਤੇ ਆਪ ਧਰਮ ਪਰਚਾਰ ਕਰਦੇ ਵੀ ਸਨ।

ਅਜਿਹੀ ਹਾਲਤ ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਹੀ ਸੂਰਬੀਰ ਸ਼ਖ਼ਸੀਅਤ ਬਾਰੇ ਜੇ ਕੋਈ ਇਹ ਸੋਚੇ ਕਿ ਉਨ੍ਹਾਂ ਨੇ ਜ਼ਿੰਦਗੀ ਤੇ ਧਰਮ ਦੇ ਸੰਗ੍ਰਾਮ ਤੋਂ ਭੱਜ ਕੇ ਆਪ ਚਿਖ਼ਾ ਤਿਆਰ ਕਰਵਾ ਕੇ ਆਪਣੇ ਆਪ ਨੂੰ ਅੱਗ ਦੀਆਂ ਲਾਟਾਂ ਦੇ ਹਵਾਲੇ ਕਰ ਦਿੱਤਾ ਜਾਂ ਦੂਜੇ ਸ਼ਬਦਾਂ ਵਿੱਚ ਆਤਮਘਾਤ ਦੀ ਨੀਵੀਂ ਤੋਂ ਨੀਵੀਂ ਪੱਧਰ ਤੇ ਆ ਗਏ ਸਨ ਤਾਂ ਇਹੋ ਜਿਹੀ ਗੱਲ ਸੋਚਣ ਵਾਲੇ ਉੱਤੇ ਹੀ ਤਰਸ ਆਉਂਦਾ ਹੈ।

ਪਰ ਇਹ ਗੱਲ ਸੋਚੀ ਹੀ ਨਹੀਂ ਗਈ ਸਗੋਂ ਸਿੰਘ ਸਭਾਈਆਂ, ਅਕਾਲੀ ਪ੍ਰਚਾਰਕਾਂ ਤੇ ਇਤਿਹਾਸਕਾਰਾਂ ਵਲੋਂ ਲਿਖੀ ਅਤੇ ਪ੍ਰਚਾਰੀ ਵੇਖੀ ਗਈ ਹੈ।

ਬੇਸ਼ੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਿਤ ਸਿਖ ਇਤਿਹਾਸ ਦੇ ਲੇਖਕ ਪ੍ਰੋ: ਕਰਤਾਰ ਸਿੰਘ ਜੀ ਨੇ ਆਪਣੇ ਤੋਂ ਪਹਿਲੇ ਸਿੰਘ ਸਭਾਈ ਅਥਵਾ ਅਕਾਲੀ ਇਤਿਹਾਸ ਲੇਖਕਾਂ ਦੇ ਉਚ ਪੱਧਰ ਤਕ ਜਾਣੋਂ ਆਪਣੇ ਆਪ ਨੂੰ ਬਚਾਉਣ ਦਾ ਜਤਨ ਕੀਤਾ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਅਖਾਉਤੀ ਅੰਤਿਮ ਸਮੇਂ ਦਾ ਸਪਸ਼ਟ ਦ੍ਰਿਸ਼ ਪੇਸ਼ ਨਾ ਕਰਕੇ ਇਹ ਲਿਖਕੇ ਹੀ ਪੱਲਾ ਛੁਡਾ ਲਿਆ ਹੈ-'ਅਗਲੇ ਦਿਨ, ਕੱਤਕ ਸੁਦੀ ੫ (੬ ਕੱਤਕ) ਸੰਮਤ ੧੭੬੫, ਮੁਤਾਬਿਕ ੭ ਅਕਤੂਬਰ ਸੰਨ ੧੭੦੮, ਨੂੰ ਆਪ ਜੋਤੀ ਜੋਤ ਸਮਾ ਗਏ। ਉਸ ਥਾਂ ਤੇ ਸ੍ਰੀ ਹਜ਼ੂਰ ਸਾਹਿਬ ਅਬਚਲ-ਨਗਰ ਗੁਰਦੁਆਰਾ ਹੈ ਜੋ ਸਿਖ ਪੰਥ ਦਾ ਚੌਥਾ ਤਖ਼ਤ ਹੈ।'

ਕਿਵੇਂ ਜੋਤੀ ਜੋਤ ਸਮਾ ਗਏ? ਆਪ ਦੀ ਦੇਹ ਦਾ ਅੰਤਿਮ ਸੰਸਕਾਰ ਕਿਨ ਕੀਤਾ ਤੇ ਕਿਵੇਂ ਕੀਤਾ? - ਇਸ ਬਾਰੇ ਉਪਰੋਕਤ ਇਤਿਹਾਸ ਲੇਖਕ ਗੱਲ ਵਲਾ ਗਏ ਹਨ, ਕਿਉਂਕਿ ਜੇ ਇਹ ਉਸ ਦ੍ਰਿਸ਼ ਨੂੰ ਪੇਸ਼ ਕਰਦੇ ਹਨ ਜਿਹੜਾ ਇਨ੍ਹਾਂ ਤੋਂ ਪਹਿਲੇ ਇਸੇ ਹੀ ਦਿਨ ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ ਜੋਤ ਸਮਾਣਾ ਮੰਨਣ ਤੇ ਕਹਿਣ ਵਾਲੇ ਇਤਿਹਾਸਕਾਰਾਂ ਨੇ ਪੇਸ਼ ਕੀਤਾ ਹੈ ਤਾਂ ਇਹ ਇਤਿਹਾਸ ਲੇਖਕ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਜ਼ਿੰਦਗੀ, ਉਨ੍ਹਾਂ ਦੇ ਤਪ ਤੇ ਘਾਲਣਾ ਦਾ ਮਜ਼ਾਕ ਉਡਾਣ ਵਾਲਿਆਂ ਦੀ ਸ਼੍ਰੇਣੀ ਵਿਚ ਆ ਜਾਂਦੇ। ਪਰ ਇਸਨੂੰ ਪ੍ਰੋਫੈਸਰ ਸਾਹਿਬ ਨੇ ਬੜੀ ਚਤੁਰਾਈ ਨਾਲ ਪਠਾਣ ਹੱਥੀਂ ਵੱਜੇ ਛੁਰੇ ਤੇ ਵੱਖੀ ਵਿਚ ਹੋ ਗਏ ਜ਼ਖ਼ਮ ਨੂੰ ਸਚਖੰਡ ਦੀ ਜਰਨੈਲੀ ਸੜਕ ਬਣਾ ਕੇ ਸਾਰਾ ਮਾਮਲਾ ਗੋਲ ਕਰਨ ਦਾ ਜਤਨ ਕੀਤਾ ਹੈ। ਪ੍ਰੋਫੈਸਰ ਸਾਹਿਬ ਲਿਖਦੇ ਹਨ- "(ਵਜ਼ੀਰ ਖਾਂ ਨੂੰ) ਚੇਤਾ ਸੀ ਕਿ ਜਹਾਂਗੀਰ ਦੇ ਹੁਕਮ ਨਾਲ ਗ੍ਰਿਫਤਾਰ ਹੋ ਕੇ ਸ਼ਹੀਦ ਕੀਤੇ ਗਏ ਗੁਰੂ ਅਰਜਨ ਦੇਵ ਜੀ ਨੂੰ ਕਸ਼ਟ ਦੇਣ ਵਾਲੇ ਚੰਦੂ ਨੂੰ ਮਗਰੋਂ ਉਸੇ ਜਹਾਂਗੀਰ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਹਵਾਲੇ ਕਰ ਦਿੱਤਾ ਸੀ ਅਤੇ ਆਗਿਆ ਦੇ ਦਿਤੀ ਸੀ ਕਿ ਇਸ ਦਾ ਜੋ ਹਾਲ ਤੁਹਾਡਾ ਜੀ ਕਰੇ ਕਰੋ ਤੇ ਜਿਵੇਂ ਜੀ ਕਰੇ ਇਸ ਨੂੰ ਮਾਰੋ ਜਾਂ ਰਖੋ। ਇਸ ਕਰਕੇ ਉਸ ਨੇ ਮਨ ਵਿਚ ਪੱਕੀ ਗੰਢ ਬੰਨ੍ਹ ਲਈ ਕਿ ਜਦ ਤਕ ਗੁਰੂ ਜੀ ਜਿਊਂਦੇ ਰਹਿਣਗੇ, ਮੈਨੂੰ ਹਰ ਵੇਲੇ ਖ਼ਤਰਾ ਟਿਕਿਆ ਰਹੇਗਾ। ਇਸ ਵਿਚਾਰ ਦੇ ਅਧੀਨ ਉਸ ਨੇ

ਗੁਰੂ ਜੀ ਨੂੰ ਕਤਲ ਕਰਵਾਉਣ ਦਾ ਫ਼ੈਸਲਾ ਕੀਤਾ।

"ਇਸ ਗਰਜ਼ ਲਈ ਉਸ ਨੇ ਦੋ ਪਠਾਣ ਗੁਰੂ ਜੀ ਦੇ ਮਗਰ ਭੇਜੇ, ਉਹ ਨੰਦੇੜ ਪਹੁੰਚੇ ਤੇ ਸ਼ਰਧਾਲੂ ਬਣ ਕੇ ਗੁਰੂ ਜੀ ਦੇ ਦਰਬਾਰ ਵਿਚ ਰੋਜ਼ ਨੇਮ ਨਾਲ ਹਾਜ਼ਰ ਹੋਣ ਲਗ ਪਏ। ਉਹ ਆਪਣੇ ਮਿੱਥੇ ਹੋਏ ਕਾਰੇ ਲਈ ਮੌਕਿਆ ਤਾੜਦੇ ਰਹੇ। ਇਕ ਦਿਨ ਰਹਿਰਾਸ ਦੇ ਦੀਵਾਨ ਮਗਰੋਂ ਗੁਰੂ ਜੀ ਬਿਰਾਜੇ ਤੇ ਟਿਕੇ ਹੋਏ ਸਨ, ਆਪ ਦੇ ਪਾਸ ਕੇਵਲ ਇਕ ਸੇਵਕ ਸੀ। ਉਹ ਵੀ ਸੁਤੋ-ਨੀਂਦੇ ਜਿਹਾ ਸੀ, ਇਹ ਦੋਵੇਂ ਪਠਾਣ ਵੀ ਗੁਰੂ ਜੀ ਦੇ ਕੋਲ ਬੈਠੇ ਸਨ। ਇਕ ਨੇ ਝਟ ਉਠਕੇ ਗੁਰੂ ਜੀ ਦੀ ਖੱਬੀ ਵੱਖੀ ਵਿਚ ਛੁਰਾ ਖੋਭ ਦਿਤਾ। ਉਹ ਦੂਜਾ ਵਾਰ ਕਰਨ ਹੀ ਵਾਲਾ ਸੀ ਕਿ ਗੁਰੂ ਜੀ ਨੇ ਉਸ ਨੂੰ ਤਲਵਾਰ ਨਾਲ ਝਟਕਾ ਦਿੱਤਾ, ਦੂਜਾ ਪਠਾਣ ਭੱਜ ਉਠਿਆ, ਪਰ ਉਸ ਨੂੰ ਸਿੱਖਾਂ ਨੇ ਮਾਰ ਮੁਕਾਇਆ।

"ਗੁਰੂ ਜੀ ਦਾ ਜ਼ਖ਼ਮ ਸੀਤਾ ਗਿਆ ਅਤੇ ਰਾਜ਼ੀ ਹੋਣ ਲਗ ਪਿਆ। ਆਸ ਸੀ ਕਿ ਉਹ ਛੇਤੀ ਠੀਕ ਹੋ ਜਾਵੇਗਾ। ਕੁਝ ਦਿਨ ਮਗਰੋਂ ਆਪ ਇਕ ਸਖ਼ਤ ਕਮਾਨ ਨੂੰ ਚਿੱਲਾ ਚੜ੍ਹਾਉਣ ਲਗੇ, ਤਾਂ ਅੱਲ੍ਹੇ ਜ਼ਖ਼ਮ ਦੇ ਤੋਪੇ ਟੁਟ ਗਏ ਅਤੇ ਲਹੂ ਵਗ ਤੁਰਿਆ। ਆਪ ਨੇ ਪਰਤੀਤ ਕਰ ਲਿਆ ਕਿ 'ਸਾਡੀ ਸਚਖੰਡ ਵਾਪਸੀ ਦਾ ਸਮਾਂ ਆ ਗਿਆ ਹੈ।' ਆਪ ਨੇ ਪੰਜ ਪੈਸੇ ਤੇ ਨਰੇਲ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਰਖ ਕੇ ਮੱਥਾ ਟੇਕਿਆ ਅਤੇ ਪੰਥ ਨੂੰ ਗੁਰਤਾ ਦਿੱਤੀ। ਖ਼ਾਲਸਾ ਪੰਥ ਨੂੰ ਗੁਰਤਾ ਆਪ ਚਮਕੌਰ ਸਾਹਿਬੋਂ ਤੁਰਨ ਸਮੇਂ ਦੇ ਆਏ ਸਨ। ਸੋ ਆਪ ਨੇ ਆਗਿਆ ਕੀਤੀ ਕਿ ਅਗਾਂਹ ਨੂੰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਹੇਠ ਪੰਥ ਗੁਰੂ ਹੋਵੇਗਾ ਅਤੇ ਦੇਹਧਾਰੀ ਗੁਰੂ ਕੋਈ ਨਹੀਂ ਹੋਵੇਗਾ।"

ਪ੍ਰੋਫੈਸਰ ਸਾਹਿਬ ਗੁਰੂ ਜੀ ਨੂੰ ਚਮਕੌਰ ਸਾਹਿਬੋਂ ਤੁਰਨ ਤੋਂ ਪਹਿਲਾ ਇਹ ਇਲਹਾਮ ਹੁੰਦਾ ਦਸਣਾ ਭੁੱਲ ਗਏ ਜਾਪਦੇ ਨੇ ਕਿ ਉਨ੍ਹਾਂ ਨੂੰ ਨੰਦੇੜ ਵਿਚ ਵਜ਼ੀਰ ਖਾਂ ਦੇ ਭੇਜੇ ਹੋਏ ਪਠਾਣ ਨੇ ਛੁਰਾ ਮਾਰਨਾ ਹੈ ਤੇ ਉਸੇ ਦੇ ਫੱਟ ਨਾਲ ਉਨ੍ਹਾਂ ਨੇ ਸਚਖੰਡ ਪਧਾਰ ਜਾਣਾ ਹੈ ਇਸ ਲਈ ਪਹਿਲਾਂ ਹੀ ਪੰਥ ਨੂੰ ਅੱਧੀ ਗੁਰਤਾ ਦਿੱਤੀ ਜਾਂਦੀ ਹੈ ਤੇ ਅੱਧੀ ਗੁਰਤਾ ਨੰਦੇੜ ਵਿਚ ਛੁਰਾ ਵੱਜਣ ਤੋਂ ਬਾਅਦ ਸ੍ਰੀ ਗ੍ਰੰਥ ਸਾਹਿਬ ਨੂੰ ਦਿੱਤੀ ਜਾਏਗੀ।

ਕਿਉਂਕਿ ਇਸ ਤੋਂ ਪਹਿਲਾਂ 'ਚਮਕੌਰ-ਜੁੱਧ, ਉੱਚ ਦੇ ਪੀਰ' ਸਿਰਲੇਖ

ਵਾਲੇ ਕਾਂਡ ਵਿਚ ਪ੍ਰੋਫੈਸਰ ਸਾਹਿਬ ਨੇ ਲਿਖਿਆ ਹੈ "ਪੰਜਾਂ ਸਿੰਘਾਂ ਨੂੰ ਗੜ੍ਹੀ ਦੀ ਅਟਾਰੀ ਵਿਚਲੇ ਆਪਣੇ ਆਸਣ ਉਪਰ ਬਿਠਾਇਆ। ਆਪਣੀ ਕਲਗੀ ਤੇ ਤੁਰਹਾ ਲਾਹ ਕੇ ਆਪ ਨੇ ਭਾਈ ਸੰਤ ਸਿੰਘ ਜੀ ਨੂੰ ਪਹਿਨਾਇਆ। ਫੇਰ ਆਪ ਨੇ ਪੰਜਾਂ ਸਿੰਘਾਂ ਦੀ ਪਰਦੱਖਣਾ ਕੀਤੀ ਤੇ ਉਨ੍ਹਾਂ ਅਗੇ ਮੱਥਾ ਟੇਕਿਆ। ਇਸ ਤਰ੍ਹਾਂ ਆਪ ਨੇ ਗੁਰਤਾ ਪੰਥ ਨੂੰ ਦਿੱਤੀ। ਫੇਰ ਆਪ ਰਾਤ ਦੇ ਸਮੇਂ ਗੜ੍ਹੀ ਵਿਚੋਂ ਨਿਕਲ ਤੁਰੇ। ਬਾਹਰ ਜਾ ਕੇ ਆਪ ਨੇ ਤਾੜੀ ਮਾਰੀ ਅਤੇ ਉਚੀ ਆਵਾਜ਼ ਵਿਚ ਸ਼ਾਹੀ ਫੌਜ ਨੂੰ ਸੁਣਾ ਦਿੱਤਾ 'ਗੁਰੂ ਚੱਲਿਆ ਜੇ'।"

ਅੱਗੇ ਚਲ ਕੇ ਪ੍ਰੋਫੈਸਰ ਸਾਹਿਬ ਲਿਖਦੇ ਹਨ- "ਪਿੱਛਾ ਕਰ ਰਹੇ ਵੈਰੀ ਤੋਂ ਬਚਣ ਦੀ ਖ਼ਾਤਰ ਕਈ ਦਿਨ ਝਾੜੀਆਂ ਦੇ ਓਹਲੇ ਜਾਂ ਵਿਰਕਾਰ ਗੁਜ਼ਾਰੇ।"

ਆਪਣੀ ਕਲਗੀ ਤੇ ਤੁਰਹਾ ਲਾਹ ਕੇ ਭਾਈ ਸੰਤ ਸਿੰਘ ਜੀ ਨੂੰ ਪਹਿਨਾ ਕੇ, ਆਪਣੇ ਆਸਣ ਉਪਰ ਪੰਜਾਂ ਸਿੰਘਾਂ ਨੂੰ ਬਿਠਾ ਕੇ, ਉਨ੍ਹਾਂ ਦੀ ਪਰਦੱਖਣਾ ਵੀ ਕੀਤੀ, ਉਨ੍ਹਾਂ ਨੂੰ ਮੱਥਾ ਵੀ ਟੇਕਿਆ ਤੇ ਗੁਰਤਾ ਪੰਥ ਨੂੰ (ਵੀ?) ਦਿੱਤੀ ਅਤੇ ਫਿਰ ਗੜ੍ਹੀ ਵਿਚੋਂ ਨਿਕਲ ਕੇ ਤਾੜੀ ਮਾਰ ਕੇ ਵੈਰੀ-ਸੈਨਾ ਨੂੰ ਇਹ ਆਵਾਜ਼ ਵੀ ਸੁਣਾ ਦਿੱਤੀ ਕਿ 'ਗੁਰੂ ਚੱਲਿਆ ਜੇ!' ਇਸ ਤੋਂ ਬਾਦ ਨੰਦੇੜ ਵਿਚ ਫਿਰ "ਪੰਜ ਪੈਸੇ ਤੇ ਨਰੇਲ ਸ੍ਰੀ ਗੁਰੂ ਗ੍ਰੰਥ ਸਾਹਿਬ" ਅੱਗੇ ਰੱਖ ਕੇ ਮੱਥਾ ਟੇਕਿਆ ਅਤੇ "ਸ੍ਰੀ ਗੁਰੂ ਗ੍ਰੰਥ ਸਾਹਿਬ" ਨੂੰ ਗੁਰਤਾ ਦਿੱਤੀ।

ਪਤਾ ਨਹੀਂ ਪ੍ਰੋਫੈਸਰ ਸਾਹਿਬ ਉੱਪਰ ਦਿੱਤੇ ਹਵਾਲਿਆਂ ਵਿਚ ਗੁਰੂ ਗੋਬਿੰਦ ਸਿੰਘ ਜੀ ਬਾਰੇ ਸਿੱਧ ਕੀ ਕਰਨਾ ਚਾਹੁੰਦੇ ਹਨ? ਕਲਗੀ ਤੇ ਤੁਰਹਾ ਭਾਈ ਸੰਤ ਸਿੰਘ ਪਹਿਨਾ ਕੇ ਗੁਰੂ ਦੀ ਗੱਦੀ ਉਨ੍ਹਾਂ ਨੂੰ ਦੇ ਦਿੱਤੀ ਜਾਂ ਪੰਜਾਂ ਪਿਆਰਿਆਂ ਦੇ ਅਖਾਉਤੀ ਪੰਥ ਨੂੰ? ਪੰਜਾਂ ਪਿਆਰਿਆਂ ਵਿਚੋਂ ਭਾਈ ਸੰਤ ਸਿੰਘ ਜੀ ਨੂੰ ਆਪਣੀ ਕਲਗੀ ਤੇ ਬਾਣਾ ਪਹਿਨਾ ਕੇ ਆਪ ਮੁਗ਼ਲ ਸੈਨਾ ਨੂੰ ਚਕਮਾਂ ਦੇਣਾ ਚਾਹੁੰਦੇ ਸਨ- ਤਾਂ ਕਿ ਵੈਰੀ ਭਾਈ ਸੰਤ ਸਿੰਘ ਜੀ ਨੂੰ ਹੀ ਗੁਰੂ ਸਮਝ ਕੇ ਅਸਲ ਗੁਰੂ ਜੀ ਦਾ ਪਿੱਛਾ ਨਾ ਕਰੇ ਜਾਂ ਆਪਣੇ ਗੜ੍ਹੀ ਵਿਚੋਂ ਨਿਕਲਣ ਸਮੇਂ ਵੀ ਸੱਚਖੰਡ ਯਾਤਰਾ ਦੀ ਨਿਸਚਿਤ ਤਿਆਰੀ ਵੇਖ ਲਈ ਸੀ? ਇਸ ਕਰਕੇ ਭਾਈ ਸੰਤ ਸਿੰਘ ਜੀ ਜਾਂ ਪੰਜ ਪਿਆਰਿਆਂ ਨੂੰ ਗੁਰਤਾ ਦੇ ਕੇ ਆਪਣੀ ਅੰਤਿਮ ਜ਼ਿਮੇਵਾਰੀ ਤੋਂ ਸੁਰਖ਼ਰੂਈ ਹਾਸਿਲ ਕਰ ਲਈ ਸੀ?

ਜੇ ਇਸ ਕਾਂਡ ਦਾ ਅਰਥ ਵੈਰੀ ਨੂੰ ਚਕਮਾ ਦੇਣਾ ਸੀ ਤਦ ਫਿਰ ਬਾਹਰ ਨਿਕਲ ਕੇ ਤਾੜੀ ਵਜਾ ਕੇ ਉਚੀ ਆਵਾਜ਼ ਵਿਚ "ਗੁਰੂ ਚੱਲਿਆ ਜੇ।" ਆਖ ਕੇ ਜਾਣ ਦਾ ਕੀ ਅਰਥ ਸੀ? ਪੰਜਾਂ ਪਿਆਰਿਆਂ ਵਿਚੋਂ ਇਕ ਨੂੰ ਗੁਰੂ ਦਾ ਪਰਤੱਖ ਰੂਪ ਬਖ਼ਸ਼ ਕੇ ਬਾਕੀਆਂ ਨੂੰ ਗੁਰੂ ਦਾ ਖਿਤਾਬ ਦੇ ਕੇ ਵੀ ਪ੍ਰੋਫੈਸਰ ਸਾਹਿਬ ਦੇ ਕਥਨ ਅਨੁਸਾਰ ਜੇ ਅਸਲ ਗੁਰੂ ਨੇ ਬਾਹਰ ਜਾ ਕੇ ਤਾੜੀ ਮਾਰ ਕੇ ਇਹ ਗੱਲ ਆਖੀ ਕਿ 'ਗੁਰੂ ਚੱਲਿਆ ਜੇ' ਤਾਂ ਫਿਰ ਗੁਰੂ ਤਾਂ ਸਚਮੁਚ ਹੀ ਚਲਿਆ ਗਿਆ, ਉਹ ਗੜ੍ਹੀ ਦੇ ਅੰਦਰ ਤਾਂ ਨਾ ਰਿਹਾ। ਗੁਰੂ ਜੀ ਦੀ ਤਾੜੀ ਤੇ ਉਚੀ ਆਵਾਜ਼ ਵਿਚ 'ਗੁਰੂ ਚੱਲਿਆ ਜੇ' ਦੇ ਸ਼ਬਦਾਂ ਤੋਂ ਪ੍ਰੋਫੈਸਰ ਸਾਹਿਬ ਗੁਰੂ ਜੀ ਦੀ ਨਿਡਰਤਾ ਤੇ ਬਹਾਦਰੀ ਤਾਂ ਜ਼ਰੂਰ ਸਿੱਧ ਕਰਨੀ ਚਾਹੁੰਦੇ ਹਨ ਪਰ ਨਾਲ ਹੀ ਆਪਣੀ ਕਲਗੀ ਤੇ ਤੁਰਹਾ ਗੜ੍ਹੀ ਵਿਚ ਹੀ ਇਕ ਵਿਅਕਤੀ ਨੂੰ ਦੇ ਆਉਣ ਦਾ ਜ਼ਿਕਰ ਕਰਕੇ ਗੁਰੂ ਜੀ ਦੇ ਮਨ ਦਾ ਡਰ ਪਰਗਟ ਕਰੀ ਜਾਂਦੇ ਹਨ। ਇਸ ਤੋਂ ਬਾਅਦ ਜਦੋਂ ਉਹ ਆਪ ਦੀ ਲੁਕਵੀਂ ਯਾਤਰਾ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ- "ਪਿਛਾ ਕਰ ਰਹੇ ਵੈਰੀ ਤੋਂ ਬਚਣ ਦੀ ਖ਼ਾਤਰ ਕਈ ਦਿਨ ਝਾੜੀਆਂ ਦੇ ਓਹਲੇ ਜਾਂ ਵਿਚਕਾਰ ਗੁਜ਼ਾਰੇ.....।" ਤਦ ਵੀ ਇਹੋ ਗੱਲ ਹੀ ਸਿੱਧ ਕਰਦੇ ਹਨ ਕਿ ਉਨ੍ਹਾਂ ਦੇ ਮਨ ਵਿਚ ਵੈਰੀ ਦੇ ਹੱਥ ਆ ਜਾਣ ਦਾ ਡਰ ਜ਼ਰੂਰ ਸੀ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਜ਼ਿੰਦਗੀ ਦੀ ਸਾਧਨਾ ਤੇ ਅਮਲ ਦੀ ਰੋਸ਼ਨੀ ਵਿਚ ਜੇ ਚਮਕੌਰ ਦੀ ਘਟਨਾ ਨੂੰ ਵੇਖਿਆ ਜਾਵੇ ਤਾਂ ਸਾਰੇ ਕਾਂਡ ਦਾ ਰੂਪ ਇਹ ਬਣਦਾ ਹੈ-

ਚਮਕੌਰ ਦੀ ਗੜ੍ਹੀ ਵਿਚ ਲੜਦੇ ਲੜਦੇ "ਦੋ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ, ਪੰਜਾਂ ਪਿਆਰਿਆਂ ਵਿਚੋਂ ਤਿੰਨ ਪਿਆਰੇ ਭਾਈ ਮੁਹਕਮ ਸਿੰਘ ਜੀ, ਭਾਈ ਸਾਹਿਬ ਸਿੰਘ ਜੀ ਅਤੇ ਭਾਈ ਹਿੰਮਤ ਸਿੰਘ ਜੀ, ਦਿੱਲੀ ਤੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਸੀਸ ਅਨੰਦਪੁਰ ਪੁਚਾਉਣ ਵਾਲਾ ਰੰਘਰੇਟਾ ਸਿਖ, ਭਾਈ ਜੀਵਨ ਜੀ ਤੇ ਹੋਰ ਸਿੰਘ ਇਕ ਇਕ ਕਰਕੇ ਤੇ ਕਈਆਂ ਵੈਰੀਆਂ ਨੂੰ ਮਾਰਦੇ ਮਾਰਦੇ ਸ਼ਹੀਦ ਹੋ ਗਏ। ਕੇਵਲ ਪੰਜ ਸਿੰਘ ਬਾਕੀ ਰਹਿ ਗਏ" - ਅਤੇ ਅੰਤ ਨੂੰ ਗੁਰੂ ਜੀ ਆਪ ਵੀ

ਗੜ੍ਹੀ ਛਡ ਕੇ ਰਾਤੋ ਰਾਤ ਨਿਕਲ ਜਾਣ ਲਈ ਮਜਬੂਰ ਹੋ ਗਏ ਤੇ ਜਾਣ ਲੱਗੇ ਬਾਕੀ ਦੇ ਪੰਜਾਂ ਸਿੰਘਾਂ ਵਿਚੋਂ ਵੀ ਦੋ ਪਿਆਰੇ ਭਾਈ ਦਇਆ ਸਿੰਘ ਜੀ ਤੇ ਭਾਈ ਧਰਮ ਸਿੰਘ ਜੀ, - ਅਤੇ ਤੀਸਰੇ ਭਾਈ ਮਾਨ ਸਿੰਘ ਆਪ ਦੇ ਨਾਲ ਹੀ ਗੜ੍ਹੀ ਵਿਚੋਂ ਨਿਕਲ ਗਏ - ਉਸ ਹਾਲਤ ਵਿਚ ਇਹ ਗੱਲ ਸਮਝਣੀ ਔਖੀ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਉਸ ਵੇਲੇ ਇਕ ਭਿਆਨਕ ਸੰਕਟ ਵਿਚ ਸਨ ਅਤੇ ਇਸ ਗੱਲ ਦਾ ਕੋਈ ਨਿਸਚਾ ਨਹੀਂ ਸੀ ਉਹ ਵੈਰੀ ਦੀ ਸੈਨਾ ਤੋਂ ਬਚ ਕੇ ਜ਼ਰੂਰ ਨਿਕਲ ਜਾਣਗੇ।

ਗੁਰੂ ਨਾਨਕ ਦੀ ਗੁਰਗੱਦੀ ਦੇ ਦਸਵੇਂ ਵਾਰਸ ਦੇ ਨਾਤੇ ਇਹੋ ਜਿਹੇ ਵੇਲੇ ਆਪ ਉੱਤੇ ਇਹ ਜ਼ਿੰਮੇਵਾਰੀ ਆਉਣੀ ਬੜੀ ਹੀ ਸੁਭਾਵਕ ਸੀ ਕਿ ਜੇ ਆਪ ਕੋਲ ਮੌਕਾ ਹੋਵੇ ਤਾਂ ਆਪ ਭਵਿਖ ਵਿਚ ਗੁਰਗੱਦੀ ਬਾਰੇ ਕੋਈ ਫੈਸਲਾ ਦੇ ਕੇ ਜਾਣ। ਜੋ ਅਨਿਸਚਿਤਤਾ ਦੀ ਇਸ ਹਾਲਤ ਵਿਚ ਆਪ ਨੇ ਜੋ ਫ਼ੈਸਲਾ ਕੀਤਾ ਤੇ ਜੋ ਤਰੀਕਾ ਅਪਣਾਇਆ ਉਹ ਆਪ ਦੀ ਨੀਤੀ ਨਿਪੁੰਨਤਾ ਤੇ ਦੂਰ ਅੰਦੇਸ਼ੀ ਉਤੇ ਪੂਰਾ ਉਤਰਦਾ ਹੈ।

ਭਾਈ ਸੰਤ ਸਿੰਘ ਜੀ ਨੂੰ ਜਾਂ ਕਿਸੇ ਹੋਰ ਇਤਿਹਾਸਕਾਰ ਦੇ ਅਨੁਸਾਰ-ਭਾਈ ਸੰਗਤ ਸਿੰਘ ਜੀ ਨੂੰ ਦੇਹਧਾਰੀ ਰੂਪ ਵਿਚ ਕਲਗੀ ਪਹਿਨਾ ਕੇ ਉਨ੍ਹਾਂ ਗੁਰਤਾ ਭੇਟ ਕੀਤੀ। ਇਸ ਵਿਚ ਇਕ ਭੇਤ ਨਿਸਚਿਤ ਰੂਪ ਵਿਚ ਵਿੱਦਮਾਨ ਸੀ, ਉਹ ਇਹ ਕਿ ਹਾਲਤ ਦੇ ਮੁਤਾਬਕ ਗੁਰੂ ਗੋਬਿੰਦ ਸਿੰਘ ਜੀ ਜਾਂ ਭਾਈ ਸੰਤ ਸਿੰਘ ਜੀ ਵਿਚੋਂ ਕੋਈ ਵੈਰੀ ਦਾ ਧਿਆਨ ਆਪਣੇ ਵੱਲ ਖਿਚ ਕੇ ਦੂਸਰੇ ਨੂੰ ਨਿਕਲ ਜਾਣ ਦਾ ਮੌਕਾ ਦੇਣ।

ਗੜ੍ਹੀ ਵਿਚੋਂ ਬਾਹਰ ਨਿਕਲ ਕੇ ਤਾੜੀ ਵਜਾ ਕੇ 'ਗੁਰੂ ਚੱਲਿਆ ਜੇ' ਆਖਣ ਤੋਂ ਇਹ ਅਰਥ ਕਿਸੇ ਤਰ੍ਹਾਂ ਵੀ ਨਹੀਂ ਨਿਕਲਦਾ ਕਿ ਗੁਰੂ ਗੋਬਿੰਦ ਸਿੰਘ ਜੀ ਭਾਈ ਸੰਤ ਸਿੰਘ ਜੀ ਦੀ ਜੀਵਨ ਸੁਰੱਖਿਆ ਬਾਰੇ ਨਿਸਚਿੰਤ ਹੋ ਗਏ ਸਨ ਤੇ ਆਪ ਆਪਣੇ ਨਿਕਲਣ ਦਾ ਸਮਾਚਾਰ ਵੈਰੀ ਸੈਨਾ ਨੂੰ ਸੁਣਾ ਕੇ ਵੀ ਆਪਣੀ ਸੁਰੱਖਿਆ ਬਾਰੇ ਬੇਫ਼ਿਕਰ ਹੋ ਕੇ ਵੈਰੀ ਸੈਨਾ ਦੇ ਹੱਥੋਂ ਬਚ ਕੇ ਨਿਕਲ ਸਕਦੇ ਸਨ। ਜਿਵੇਂ ਕਿ ਆਪ ਮੁਗਲ ਸੈਨਾ ਨੂੰ ਹੀ ਆਪਣੇ ਨਿਕਲਣ ਦੀ ਖ਼ਬਰ ਸੁਣਾ ਕੇ ਫਿਰ ਉਸ ਨੂੰ ਚਕਮਾ ਦੇਣ ਵਿਚ ਸਫਲ ਹੋ ਗਏ- ਇਸ

ਧਾਰਨਾ ਨਾਲ ਤਾਂ ਚਮਕੌਰ ਦੀ ਸਾਰੀ ਲੜਾਈ ਹੀ ਬੱਚਿਆਂ ਦੀ ਇਕ ਖੇਡ ਬਣ ਜਾਂਦੀ ਹੈ। ਜਿਸ ਵੈਰੀ ਨੇ ਇਕ ਇਕ ਕਰ ਕੇ ਏਨੇ ਸੂਰਮਿਆਂ ਨੂੰ ਸ਼ਹੀਦ ਕਰ ਦਿੱਤਾ ਸੀ ਉਹ ਨਿਸਚੇ ਹੀ ਏਨਾ ਕਮਜ਼ੋਰ ਨਹੀਂ ਸੀ ਕਿ ਨਿਕਲਣ ਵਾਲੇ ਦੇ ਆਪਣੇ ਮੂੰਹੋਂ ਨਿਕਲਣ ਦੀ ਖ਼ਬਰ ਸੁਣ ਕੇ ਵੀ ਬੇਬਸ ਖੜਾ ਰਹਿੰਦਾ ਤੇ ਗੁਰੂ ਜੀ ਨੂੰ ਫੜ ਨਾ ਸਕਦਾ।

ਸੋ ਇਸ ਘਟਨਾ ਨੂੰ ਉਸ ਢੰਗ ਨਾਲ ਵੇਖਣਾ ਪਵੇਗਾ ਜਿਸ ਨਾਲ ਇਹ ਦਲੀਲ ਦੀ ਘਸਵੱਟੀ ਉਪਰ ਵੀ ਪੂਰੀ ਉਤਰੇ।

ਗੁਰੂ ਗੋਬਿੰਦ ਸਿੰਘ ਜੀ ਨੇ ਗੜ੍ਹੀ ਵਿਚੋਂ ਨਿਕਲਣ ਤੋਂ ਪਹਿਲਾ ਭਾਈ ਸੰਤ ਸਿੰਘ ਜੀ ਨੂੰ ਗੁਰਿਆਈ ਵੀ ਜ਼ਰੂਰ ਦਿੱਤੀ ਸੀ ਤੇ ਬਾਹਰ ਨਿਕਲ ਕੇ ਤਾੜੀ ਵਜਾ ਕੇ ਆਪਣੇ ਨਿਕਲ ਜਾਣ ਦੀ ਆਵਾਜ਼ ਵੀ ਜ਼ਰੂਰ ਦਿੱਤੀ ਸੀ- ਪਰ ਇਹ ਸੁਣਾਈ ਸੀ ਕੇਵਲ ਗੜ੍ਹੀ ਵਿਚ ਰਹਿ ਗਏ ਭਾਈ ਸੰਤ ਸਿੰਘ ਜੀ ਨੂੰ ਅਤੇ ਸੁਣਾਈ ਵੀ ਕਿਸੇ ਅਜਿਹੀ ਥਾਂ ਤੋਂ ਗਈ ਸੀ ਜਿਥੋਂ ਭਾਈ ਸੰਤ ਸਿੰਘ ਜੀ ਹੀ ਸੁਣ ਸਕਣ-ਕਿਉਂਕਿ ਗੜ੍ਹੀ ਦੇ ਭੇਤਾਂ ਤੋਂ ਗੁਰੂ ਗੋਬਿੰਦ ਸਿੰਘ ਜੀ ਜਾਂ ਭਾਈ ਸੰਤ ਸਿੰਘ ਜੀ ਤਾਂ ਵਾਕਿਫ਼ ਹੈ ਹੀ ਸਨ- ਵੈਰੀ ਸੈਨਾ ਵਾਕਿਫ਼ ਨਹੀਂ ਸੀ।

ਅਤੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਹੀ-ਸਲਾਮਤ ਨਿਕਲ ਸਕਣ ਦੀ ਖ਼ਬਰ ਭਾਈ ਸੰਤ ਸਿੰਘ ਜੀ ਨੂੰ ਮਿਲ ਗਈ ਤਾਂ ਉਨ੍ਹਾਂ ਲਈ ਇਹ ਜ਼ਰੂਰੀ ਹੋ ਗਿਆ ਕਿ ਉਹ ਵੈਰੀ ਦਾ ਧਿਆਨ ਆਪਣੇ ਵੱਲ ਖਿਚਣ- ਤਾਂ ਕਿ ਗੁਰੂ ਜੀ ਵਧ ਤੋਂ ਵਧ ਦੂਰ ਨਿਕਲ ਜਾਣ ਦਾ ਮੌਕਾ ਮਿਲ ਜਾਵੇ। ਤੇ ਫਿਰ ਭਾਈ ਸੰਤ ਸਿੰਘ ਜੀ ਤੇ ਉਨ੍ਹਾਂ ਦੇ ਨਾਲ ਰਹਿ ਗਏ ਇਕ ਸਿੰਘ ਦੀ ਗੜ੍ਹੀ ਵਿਚ ਸ਼ਹੀਦੀ ਇਹ ਸਿੱਧ ਕਰਨ ਲਈ ਕਾਫ਼ੀ ਹੈ ਕਿ ਉਨ੍ਹਾਂ ਨੇ ਸਮੇਂ ਅਨੁਸਾਰ ਵੈਰੀ ਦਾ ਧਿਆਨ ਆਪਣੇ ਵਲ ਖਿੱਚਿਆ ਸੀ।

ਇਸ ਤੋਂ ਉਲਟ ਜੇ ਗੁਰੂ ਗੋਬਿੰਦ ਸਿੰਘ ਜੀ ਸੁਰਖ਼ਸ਼ਤ ਰੂਪ ਵਿਚ ਵੈਰੀ ਦੇ ਘੇਰੇ ਵਿਚੋਂ ਨਿਕਲ ਸਕਣ ਦੀ ਹੀ ਸੰਭਾਵਨਾਂ ਨਾ ਵੇਖਦੇ ਤਾਂ ਆਪ ਨਿਸਚੇ ਹੀ ਕਿਸੇ ਵੀ ਤਰ੍ਹਾਂ ਕਿਸੇ ਹੋਰ ਰਸਤੇ ਭਾਈ ਸੰਤ ਸਿੰਘ ਜੀ ਨੂੰ ਗੜ੍ਹੀ ਵਿਚੋਂ ਨਿਕਲਣ ਦਾ ਇਸ਼ਾਰਾ ਕਰਦੇ ਅਤੇ ਭਾਈ ਸੰਤ ਸਿੰਘ ਜੀ ਵੀ ਗੜ੍ਹੀ ਵਿਚ ਹੀ ਸ਼ਹੀਦ ਹੋਣ ਦੀ ਥਾਂ ਬਾਕੀਆਂ ਵਾਂਗ ਹੀ ਬਾਹਰ ਨਿਕਲ ਜਾਣ ਦਾ ਜਤਨ ਕਰਦੇ।

## ੨

ਚਮਕੌਰ ਦੀ ਗੜ੍ਹੀ ਵਿਚੋਂ ਗੁਰੂ ਜੀ ਦੇ ਸਹੀ ਸਲਾਮਤ ਨਿਕਲ ਜਾਣ ਤੋਂ ਬਾਅਦ ਅਕਾਲੀ ਇਤਿਹਾਸਕਾਰਾਂ ਨੇ ਇਕ ਵਾਰੀ ਫਿਰ ਆਪ ਦੇ ਜੀਵਨ ਵਿਚ ਸੰਕਟ ਦੀ ਅਜਿਹੀ ਘੜੀ ਦਾ ਵਰਨਣ ਕੀਤਾ ਹੈ ਜਿਸ ਵਿਚ ਮੁੜ ਇਕ ਵਾਰੀ ਗੁਰਗੱਦੀ ਦੇਣ ਦਾ ਸਵਾਲ ਸਾਹਮਣੇ ਆ ਜਾਂਦਾ ਹੈ। ਇਸ ਸੰਕਟ ਦਾ ਪਰਤੱਖ ਕਾਰਨ ਪਠਾਣ ਵਲੋਂ ਛੁਰਾ ਮਾਰਨ ਦੀ ਘਟਨਾ ਨੂੰ ਦਸਿਆ ਗਿਆ ਹੈ ਤੇ ਪ੍ਰੋਫੈਸਰ ਕਰਤਾਰ ਸਿੰਘ ਜੀ ਦੀ ਲਿਖਤ ਅਨੁਸਾਰ "ਆਪ ਨੇ ਆਗਿਆ ਕੀਤੀ ਕਿ ਅਗਾਂਹ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਹੇਠ ਪੰਥ ਗੁਰੂ ਹੋਵੇਗਾ ਅਤੇ ਦੇਹਧਾਰੀ ਗੁਰੂ ਕੋਈ ਨਹੀਂ ਹੋਵੇਗਾ।"

"ਅਗਲੇ ਦਿਨ ਕੱਤਕ ਸੁਦੀ ੫ (੬ ਕੱਤਕ) ਸੰਮਤ ੧੭੬੫ ਮੁਤਾਬਕ ੭ ਅਕਤੂਬਰ ੧੭੦੮ ਨੂੰ ਆਪ ਜੀ ਜੋਤੀ ਜੋਤ ਸਮਾ ਗਏ।"

ਆਪ ਜੀ ਜਦੋਂ ਜੋਤੀ ਜੋਤ ਸਮਾਏ, ਕਿਨ੍ਹਾਂ ਹਾਲਤਾਂ ਵਿਚ ਸਮਾਏ, ਉਸ ਵੇਲੇ ਕੋਲ ਕੌਣ ਸੀ ਤੇ ਕਿਹਨੇ ਅੰਤਮ ਸੰਸਕਾਰ ਕੀਤਾ, ਇਨ੍ਹਾਂ ਸਵਾਲਾਂ ਬਾਰੇ ਅਸੀਂ ਅਗਾਂਹ ਚਲ ਕੇ ਵਿਚਾਰ ਕਰਾਂਗੇ। ਇਸ ਵੇਲੇ ਸਾਡਾ ਸਵਾਲ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਦੀ ਚਲਾਈ ਪ੍ਰਥਾ ਅਨੁਸਾਰ ਖੁਦ ਗੁਰੂ ਗੋਬਿੰਦ ਸਿੰਘ ਜੀ ਤਕ ਗੱਦੀ ਦੇਹਧਾਰੀ ਗੁਰੂ ਨੂੰ ਹੀ ਮਿਲਦੀ ਆ ਰਹੀ ਸੀ ਅਤੇ ਇਸ ਦੇ ਬਾਵਜੂਦ ਮਿਲਦੀ ਆ ਰਹੀ ਸੀ ਕਿ ਪੰਜਵੇਂ ਸਤਿਗੁਰੂ ਅਰਜਨ ਦੇਵ ਜੀ ਦੀ ਕਿਰਪਾ ਨਾਲ ਆਪ ਜੀ ਦੇ ਵੇਲੇ ਹੀ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋ ਚੁਕੀ ਹੋਈ ਸੀ, ਉਸ ਦੀ ਮੌਜੂਦਗੀ ਵਿਚ ਹੀ ਜੇ ਛੇਵੇਂ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਰੂਪ ਵਿਚ ਗੁਰੂ ਰਹੇ, ਸੱਤਵੇਂ ਦੇਹਧਾਰੀ ਗੁਰੂ ਸ੍ਰੀ ਸਤਿਗੁਰੂ ਹਰਿਰਾਏ ਜੀ ਹੋਏ, ਅੱਠਵੇਂ ਦੇਹਧਾਰੀ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਹੋਏ, ਨੌਵੇਂ ਦੇਹਧਾਰੀ ਗੁਰੂ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਹੋਏ ਅਤੇ ਦਸਵੇਂ

ਦੇਹਧਾਰੀ ਗੁਰੂ ਸਾਹਿਬ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਹੋਏ, ਫਿਰ ਅਜਿਹਾ ਕਿਹੜਾ ਕਾਰਨ ਬਣ ਗਿਆ ਸੀ, ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਪੁਰਾਤਨ ਪ੍ਰਥਾ ਤੋੜ ਕੇ ਗੁਰਗੱਦੀ ਇਕ ਦੇਹਧਾਰੀ ਗੁਰੂ ਦੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇਣੀ ਪਈ?

ਗੁਰੂ ਗੋਬਿੰਦ ਸਿੰਘ ਜੀ ਦੀ ਸਮੁੱਚੀ ਸ਼ਖ਼ਸੀਅਤ, ਉਨ੍ਹਾਂ ਦੀ ਜ਼ਿੰਦਗੀ ਦੇ ਸਮੁੱਚੇ ਸਿਧਾਂਤ ਤੇ ਉਨ੍ਹਾਂ ਦੀ ਜ਼ਿੰਦਗੀ ਦੇ ਸਮੁੱਚੇ ਅਮਲ ਵਲ ਜੇ ਕੋਈ ਗਹੁ ਨਾਲ ਝਾਤੀ ਮਾਰੇ ਤਾਂ ਉਸ ਨੂੰ ਸਪਸ਼ਟ ਰੂਪ ਵਿਚ ਦਿਸ ਪਏਗਾ ਕਿ ਗੁਰੂ ਦੇ ਦੇਹਧਾਰੀ ਹੋਣ ਦੀ ਜਿੰਨੀ ਸਾਰਥਕ ਵਰਤੋਂ ਆਪ ਨੇ ਕੀਤੀ, ਓਨੀ ਆਪ ਜੀ ਤੋਂ ਪਹਿਲਾਂ ਦੇ (ਛੇਵੇਂ ਗੁਰੂ ਤੋਂ ਅਲਾਵਾ) ਸਾਰੇ ਗੁਰੂ ਹੀ ਦੇਹਧਾਰੀ ਹੁੰਦੇ ਹੋਏ ਵੀ ਮੂਲ ਰੂਪ ਵਿਚ ਇਕ ਵਿਸ਼ੇਸ਼ ਪਰਕਾਰ ਦੀ ਅਧਿਆਤਮ ਵਿਚਾਰਧਾਰਾ ਨੂੰ ਚਲਾਉਂਦੇ ਆ ਰਹੇ ਸਨ ਜਿਸਦਾ ਤੱਤ-ਰੂਪ ਗੁਰਬਾਣੀ ਸੀ। ਉਨ੍ਹਾਂ ਸਭਨਾਂ ਕੋਲ ਆਖਣ ਵਾਲੀ ਚੀਜ਼ ਗੁਰਬਾਣੀ ਹੀ ਸੀ। ਉਨ੍ਹਾਂ ਸਭਨਾਂ ਦੇ ਕਰਨ ਵਾਲਾ ਕੰਮ ਗੁਰਬਾਣੀ ਰੂਪੀ ਅਧਿਆਤਮਿਕ ਸਿਧਾਂਤਾਂ ਦਾ ਪਰਚਾਰ ਤੇ ਪਰਸਾਰ ਹੀ ਸੀ। ਉਨ੍ਹਾਂ ਸਾਰਿਆਂ ਦੇ ਅਮਲ ਦਾ ਘੇਰਾ ਗੁਰਬਾਣੀ ਦੇ ਤੱਤ-ਦਰਸ਼ਨ ਦਾ ਘੇਰਾ ਹੀ ਸੀ, ਜਿਸ ਵਿਚ ਸਾਰੇ ਗੁਰੂ ਸਾਹਿਬਾਨ ਆਪਣੀ ਗੁਰੂ ਰੂਪੀ ਦੇਹ ਨਾਲ ਸੰਜੋਗੀ ਸਨ।

ਪਰ ਇਸ ਧਾਰਾ ਵਿਚ ਗੁਰੂ ਗੋਬਿੰਦ ਸਿੰਘ ਜੀ ਹੀ ਇਕ ਅਜੇਹੇ ਗੁਰੂ ਸਨ ਜਿਨ੍ਹਾਂ ਦੇ ਸਾਰੇ ਕਰਮ-ਖੇਤਰ ਵਿਚ ਕਦਮ ਕਦਮ ਉਤੇ ਦੇਹਧਾਰੀ ਪਰਤਖ ਤੇ ਚੇਤੰਨ ਗੁਰੂ ਦੀ ਅਗੁਆਈ ਦੀ ਲੋੜ ਪੈਂਦੀ ਰਹੀ ਹੈ। ਉਨ੍ਹਾਂ ਨੇ ਆਪ ਹੀ ਆਪਣੇ ਦੇਹਧਾਰੀ ਗੁਰੂ ਦੀ ਲੋੜ ਦੱਸਦਿਆਂ ਹੋਇਆ ਆਪਣੇ ਕਰਮ ਦਾ ਆਰੰਭ ਹੀ ਇਨ੍ਹਾਂ ਸ਼ਬਦਾਂ ਨਾਲ ਕੀਤਾ ਹੈ।

'ਹਮ ਇਹ ਕਾਜ ਜਗਤ ਮੋ ਆਏ॥
ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ॥
ਦੁਸਟ ਦੋਖਿਯਨਿ ਪਕਰਿ ਪਛਾਰੋ॥
ਯਾਹੀ ਕਾਜ ਧਰਾ ਹਮ ਜਨਮੰ॥

ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥
ਦੁਸ਼ਟ ਸਭ ਕੋ ਮੂਲ ਉਪਾਰਨ॥

ਜਾਂ

'ਦੇਹ ਸ਼ਿਵਾ ਬਰ ਮੋਹਿ ਇਹੈ
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥
ਨ ਡਰੋਂ ਅਰਿ ਸੋਂ ਜਬ ਜਾਏ ਲਰੋਂ
ਨਿਸਚੈ ਕਰ ਆਪਨੀ ਜੀਤ ਕਰੋਂ॥
ਅਰੁ ਸਿੱਖ ਹੌਂ ਅਪਨੇ ਹੀ ਮਨ ਕੋ
ਇਹ ਲਾਲਚ ਹਉ ਗੁਨ ਤਉ ਉਚਰੋਂ॥
ਜਬ ਆਵ ਕੀ ਅਉਧ ਨਿਦਾਨ ਬਨੈ
ਅਤਿ ਹੀ ਰਨ ਮੈ ਤਬ ਜੂਝ ਮਰੋਂ॥

ਜਾਂ ਫਿਰ

**ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ॥**

ਕੀ ਗੁਰੂ ਗੋਬਿੰਦ ਸਿੰਘ ਜੀ ਦੇ ਇਨ੍ਹਾਂ ਸ਼ਬਦਾਂ ਤੋਂ ਕਿਧਰੇ ਵੀ ਇਹ ਇਸ਼ਾਰਾ ਮਿਲਦਾ ਹੈ ਕਿ ਇਨ੍ਹਾਂ ਸ਼ਬਦਾਂ ਰਾਹੀਂ ਜਿਹੜੇ ਕੰਮ ਆਪ ਜੀ ਨੇ ਆਪਣੇ ਜਿੰਮੇ ਲਏ ਸਨ ਇਹ ਕੰਮ ਦੇਹ ਰੂਪੀ ਗੁਰੂ ਤੋਂ ਬਿਨਾਂ 'ਗ੍ਰੰਥ ਗੁਰੂ' ਦੁਆਰਾ ਵੀ ਹੋ ਸਕਦੇ ਹਨ? ਜਾਂ ਕੀ ਗੁਰੂ ਗੋਬਿੰਦ ਸਿੰਘ ਜੀ ਦਾ ਅੰਤਿਮ ਸਮਾਂ ਨੰਦੇੜ ਵਿਚ ਦੱਸਣ ਵਾਲੇ ਅਕਾਲੀ ਇਤਿਹਾਸਕਾਰ ਇਹ ਗੱਲ ਆਖਣ ਦੀ ਦਲੇਰੀ ਕਰ ਸਕਦੇ ਹਨ ਕਿ ਨੰਦੇੜ ਕਾਂਡ ਤੱਕ ਦੇਹਧਾਰੀ ਗੁਰੂ ਜੀ ਨੇ ਆਪਣੇ ਸ਼ਬਦਾਂ ਰਾਹੀਂ ਆਪਣੇ ਜਿੰਮੇ ਲਏ ਕੰਮ ਨੇਪਰੇ ਚਾੜ੍ਹ ਲਏ ਸਨ? ਕੀ ਸਭਨਾਂ ਦੁਸ਼ਟਾਂ ਨੂੰ ਜੜ੍ਹੋਂ ਉਖਾੜ ਕੇ ਧਰਮ ਦਾ ਬਿਥਾਰ ਕੀਤਾ ਸੀ ਕਿ ਆਪਣੇ ਸਾਰੇ ਸਰੇਸ਼ਟ ਸਿਖਾਂ ਤੇ ਚੌਹਾਂ ਸਾਹਿਬਜ਼ਾਦਿਆਂ ਦੇ ਸ਼ਹੀਦ ਹੋ ਜਾਣ ਤੇ ਇਕ ਸਮੇਂ ਇਕ ਦੁਸ਼ਟ ਪਠਾਣ ਦੇ ਹੱਥੋਂ ਖੁਦ ਜ਼ਖ਼ਮੀ ਹੋਏ?

ਸਾਫ਼ ਹੈ ਕਿ ਇਹ ਗੱਲ ਨਹੀਂ। ਜੇ ਅਕਾਲੀ ਇਤਿਹਾਸਕਾਰ ਆਪ ਜੀ ਨੂੰ ਪਹਿਲੇ ਗੁਰੂਆਂ ਦੀ ਜੋਤ ਸਮਝਦੇ ਹੋਣ ਤਾਂ ਉਨ੍ਹਾਂ ਨੂੰ ਇਹ ਵੀ ਮੰਨਣਾ

ਪਵੇਗਾ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਧਰਮ ਜੁੱਧ ਤੇ ਨਿਸਚਿਤ ਜਿਤ ਵਾਲੇ ਸ਼ਬਦ ਦੇਹ ਰੂਪੀ ਗੁਰੂ ਪਰੰਪਰਾ ਲਈ ਵੀ ਸਨ। ਕਿਉਂਕਿ ਧਰਮ ਜੁੱਧ ਤਾਂ ਆਦਿ ਕਾਲ ਤੋਂ ਚਲਦਾ ਆ ਰਿਹਾ ਹੈ ਤੇ ਅਨੰਤ ਕਾਲ ਤਕ ਚਲਦਾ ਜਾਏਗਾ। ਜੇ ਇਹ ਇਕ ਗੁਰੂ ਦੇ ਜੀਵਨ ਕਾਲ ਵਿਚ ਹੀ ਖ਼ਤਮ ਹੋ ਜਾਣਾ ਹੁੰਦਾ ਤਾਂ ਰਾਮ ਤੋਂ ਬਾਅਦ ਕ੍ਰਿਸ਼ਨ ਦੀ ਲੋੜ ਨਾ ਪੈਂਦੀ ਅਤੇ ਗੁਰੂ ਨਾਨਕ ਤੋਂ ਬਾਅਦ ਗੁਰੂ ਅੰਗਦ ਦੀ ਲੋੜ ਨਾ ਪੈਂਦੀ। ਗੁਰੂ ਨਾਨਕ ਦੀ ਲੋੜ ਦਾ ਅਰਥ ਹੀ ਗੁਰੂ ਗੋਬਿੰਦ ਸਿੰਘ ਜੀ ਦੀ ਲੋੜ ਹੈ। ਜੇ ਗੁਰੂ ਗੋਬਿੰਦ ਸਿੰਘ ਜੀ ਤਕ ਹੀ ਧਰਮ ਜੁਧ ਦੀ ਜਿਤ ਮੰਨ ਲਈ ਜਾਵੇ ਤਾਂ ਫਿਰ ਆਪ ਜੀ ਤੋਂ ਬਾਅਦ ਦੇ ਭਾਰਤ ਉਤੇ ਅੰਗ੍ਰੇਜ਼ੀ ਰਾਜ ਨੂੰ ਧਰਮ ਰਾਜ ਹੀ ਮੰਨਣਾ ਪਵੇਗਾ।

ਗੁਰੂ ਗੋਬਿੰਦ ਸਿੰਘ ਜੀ ਦੇ ਸਾਰੇ ਜੀਵਨ-ਅਮਲ ਤੇ ਜੀਵਨ-ਤੱਤ ਵਿਚੋਂ ਜੇ ਇਹ ਲੱਭਣ ਦਾ ਜਤਨ ਕਰੀਏ ਕਿ ਕਿਸੇ ਸਮੇਂ ਆਪ ਨੂੰ ਆਪਣੀ ਦੇਹ ਰੂਪੀ ਗੁਰੂ ਦੀ ਹਸਤੀ ਬਾਰੇ ਕਿਸੇ ਤਰ੍ਹਾਂ ਦੀ ਸ਼ੰਕਾ ਹੋਈ ਸੀ ਜਾਂ ਆਪਣੀ ਹਸਤੀ ਬੇਲੋੜੀ ਜਾਪੀ ਸੀ, ਅਥਵਾ ਆਪਣੀ ਹਸਤੀ ਤੋਂ ਵਖਰੇ ਕਿਸੇ ਰੂਪ ਵਿਚ ਸਿੱਖੀ ਦੇ ਚਲਣ ਦੀ ਕੋਈ ਵਿਧੀ ਆਪ ਨੂੰ ਚੰਗੀ ਲੱਗ ਗਈ ਸੀ ਤਾਂ ਇਹ ਗੱਲ ਵਿਅਰਥ ਹੀ ਸਿੱਧ ਹੁੰਦੀ ਹੈ। ਅਕਾਲ ਪੁਰਖ ਉੱਤੇ ਵਿਸ਼ਵਾਸ ਅਤੇ ਆਪ ਦੇ ਆਪਣੇ ਦੇਹ ਰੂਪ ਉੱਤੇ ਵਿਸ਼ਵਾਸ ਦੀ ਦ੍ਰਿੜ੍ਹਤਾ ਵਿਚ ਕਮੀ ਸਾਨੂੰ ਆਪ ਦੇ ਜੀਵਨ ਵਿਚ ਕਿਧਰੇ ਵੀ ਨਹੀਂ ਲੱਭਦੀ।

ਪਰ ਇਸ ਤੋਂ ਉਲਟ ਇਕ ਬੜੀ ਵਡੀ ਗੱਲ ਸੁਤੇ ਸਿਧ ਹੀ ਸਾਡਾ ਧਿਆਨ ਖਿੱਚਦੀ ਹੈ ਤੇ ਇਕ ਵਿਸ਼ੇਸ਼ ਪਰੰਪਰਾ ਨੂੰ ਬੜੀ ਬੇਰਹਿਮੀ ਨਾਲ ਤੋੜ ਕੇ ਸਰਬ ਅਧਿਕਾਰ ਸੰਪੰਨ ਇਕ ਦੇਹ ਰੂਪੀ ਗੁਰੂ ਦੀ ਜ਼ਬਰਦਸਤ ਪ੍ਰੋੜ੍ਹਤਾ ਗੁਰੂ ਗੋਬਿੰਦ ਸਿੰਘ ਜੀ ਵਲੋਂ ਹੁੰਦੀ ਅਸੀਂ ਤੱਕਦੇ ਹਾਂ।

ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਗੁਰੂ ਘਰ ਵਿਚ ਇਕ ਨਵੀਂ ਪਰੰਪਰਾ ਚੱਲੀ ਸੀ -ਮਸੰਦ ਪਰੰਪਰਾ। ਉਸ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਕੀ ਰਵੱਈਯਾ ਅਪਣਾਇਆ, ਇਹ ਸ਼੍ਰੋਮਣੀ ਕਮੇਟੀ ਦੇ ਇਤਿਹਾਸਕਾਰ ਪ੍ਰੋਫੈਸਰ ਕਰਤਾਰ ਸਿੰਘ ਜੀ ਕੋਲੋਂ ਹੀ ਸੁਣੋ- "ਗੁਰਸਿੱਖੀ ਦੇ ਪ੍ਰਚਾਰ ਦੀ ਖ਼ਾਤਰ ਸ੍ਰੀ ਗੁਰੂ ਅਮਰਦਾਸ ਜੀ ਨੇ ਪ੍ਰਚਾਰ ਦੇ ੨੨ ਕੇਂਦਰ ਥਾਪੇ ਸਨ ਜਿਨ੍ਹਾਂ ਨੂੰ ਮੰਜੀਆਂ

ਕਹਿੰਦੇ ਸਨ। ਹਰੇਕ ਇਲਾਕੇ ਜਾਂ ਕੇਂਦਰ ਵਿਚ ਇਕ ਉੱਚਾ ਤੇ ਸੁੱਚਾ ਸਿਖ ਗੁਰ-ਉਪਦੇਸ਼ ਦਾ ਪ੍ਰਚਾਰ ਕਰਨ ਅਤੇ ਸਿੱਖੀ ਰਹਿਤ ਦਾ ਨਮੂਨਾ ਬਣ ਕੇ ਵਿਖਾਉਣ ਦਾ ਜ਼ੁੰਮੇਵਾਰ ਹੁੰਦਾ ਸੀ। ਗੁਰੂ ਰਾਮਦਾਸ ਜੀ ਨੇ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਲੇ ਗੁਰਸਿੱਖਾਂ ਨੂੰ 'ਮਸੰਦ' ਦੀ ਪਦਵੀ ਦਿੱਤੀ। ਉਨ੍ਹਾਂ ਦੇ ਜ਼ੁੰਮੇ ਇਹ ਕੰਮ ਲੱਗਾ ਕਿ ਆਪੋ ਆਪਣੇ ਹਲਕੇ ਜਾਂ ਇਲਾਕੇ ਵਿਚ ਸਿੱਖੀ ਦੇ ਪ੍ਰਚਾਰ ਦੇ ਨਾਲ ਨਾਲ ਉਹ ਇਲਾਕੇ ਦੀ ਸੰਗਤ ਵਲੋਂ ਕੀਤੀ ਗਈ ਕਾਰ-ਭੇਟ ਗੁਰੂ ਜੀ ਤੀਕ ਪੁਚਾਉਣ। ਗੁਰੂ ਅਰਜਨ ਦੇਵ ਜੀ ਨੇ ਇਸ ਸਿਲਸਿਲੇ ਨੂੰ ਹੋਰ ਪੱਕਾ ਤੇ ਜੁਗਤੀ-ਪੂਰਬਕ ਕੀਤਾ ਅਤੇ ਹੁਕਮ ਦਿੱਤਾ ਕਿ ਹਰੇਕ ਇਲਾਕੇ ਦੀ ਸੰਗਤ ਆਪਣੀ ਖੱਟੀ-ਕਮਾਈ ਦਾ ਦਸਵਾਂ ਹਿੱਸਾ ਦਸਵੰਧ ਗੁਰੂ ਨਮਿੱਤ ਕੱਢੇ ਅਤੇ ਆਪਣੇ ਇਲਾਕੇ ਦੇ ਮਿਥੇ-ਥਾਪੇ ਹੋਏ ਮਸੰਦ ਦੇ ਰਾਹੀਂ ਹਰ ਸਾਲ ਵਿਸਾਖੀ ਮੌਕੇ ਉੱਤੇ ਗੁਰੂ ਦਰਬਾਰੇ ਭੇਜੇ।

"ਇਹ ਸਿਲਸਿਲਾ ਚੋਖਾ ਚਿਰ ਬੜੀ ਕਾਮਯਾਬੀ ਨਾਲ ਚਲਦਾ ਰਿਹਾ। ਮਸੰਦ ਸਿੱਖੀ ਦਾ ਪ੍ਰਚਾਰ ਵੀ ਕਰਦੇ ਅਤੇ ਸੰਗਤਾਂ ਦਾ ਦਸਵੰਧ ਤੇ ਕਾਰ ਭੇਟਾ ਉਗਰਾਹ ਕੇ ਹਰ ਸਾਲ ਪੂਰੀ ਸ਼ਰਧਾ ਤੇ ਇਮਾਨਦਾਰੀ ਨਾਲ ਗੁਰ-ਦਰਬਾਰੇ ਪੁਚਾ ਦੇਂਦੇ। ਇਹ ਗੁਰਮੁਖ ਆਪਣੇ ਗੁਜ਼ਾਰੇ ਲਈ ਕਾਰ ਵਿਹਾਰ ਕਰਦੇ ਸਨ, ਆਪਣੀ ਖੱਟੀ ਵਿਚੋਂ ਦਸਵੰਧ ਕੱਢਦੇ ਸਨ, ਅਤੇ ਸਾਰੇ ਦਸਵੰਧ ਨੂੰ ਗੁਰੂ ਜੀ ਵਾਸਤੇ ਸੰਭਾਲ ਕੇ ਵੀ ਰੱਖਦੇ ਸਨ।

"ਪਰ ਮਾਇਆ, ਅਧਿਕਾਰ ਤੇ ਅਖ਼ਤਿਆਰ ਇਨਸਾਨ ਨੂੰ ਡੇਗਣ-ਵਿਗਾੜਨ ਦਾ ਕਾਰਨ ਬਣਦੇ ਆਏ ਹਨ। ਸਮਾਂ ਪਾ ਕੇ ਮਸੰਦ ਵੀ ਡਿਗਣੇ ਤੇ ਵਿਗੜਨੇ ਸ਼ੁਰੂ ਹੋ ਗਏ। ਗੁਰੂ ਜੀ ਵਾਸਤੇ ਮਿਲੀ ਮਾਇਆ ਤੇ ਸਮੱਗਰੀ ਨੂੰ ਉਹ ਆਪ ਵਰਤਣ ਲਗ ਪਏ। ਉਨ੍ਹਾਂ ਦੇ ਆਚਰਨ ਵੀ ਵਿਗੜ ਗਏ। ਉਹ ਐਬਾਂ ਵਿਚ ਫਸ ਗਏ। ਉਹ ਗੁਰੂ ਜੀ ਦੇ ਥਾਪੇ ਹੋਏ ਪਦਵੀਦਾਰ ਮਸੰਦ ਹੋਣ ਦੀ ਹੈਸੀਅਤ ਵਿਚ ਲੋਕਾਂ ਨੂੰ ਬਹੁਤ ਦੁਖ ਦੇਂਦੇ ਅਤੇ ਉਨ੍ਹਾਂ ਦੀ ਇਜ਼ਤ ਵਰਾਨ ਕਰਦੇ। ਇਸ ਤਰ੍ਹਾਂ ਇਹ ਲੋਕ ਧਰਮ ਗਿਆਨ ਦੇ ਸਮੇਂ ਅਤੇ ਉਚੇ-ਸੁੱਚੇ ਆਚਰਨ ਦੇ ਨਮੂਨੇ ਹੋਣ ਦੀ ਥਾਂ ਐਬੀ, ਫੈਲੀ, ਜਾਬਰ ਤੇ ਜਰਵਾਣੇ ਬਣ ਗਏ।

**"ਅਠਵੇਂ ਗੁਰੂ ਜੀ ਛੋਟੀ ਜੋਤੀ ਜੋਤ ਸਮਾ ਗਏ ਸਨ। ਨੌਵੇਂ ਗੁਰੂ ਜੀ ਕੁਝ ਸਮਾਂ ਲੋਪ ਰਹੇ, ਫਿਰ ਆਸਾਮ ਵਲ ਅਤੇ ਮਾਲਵੇ ਵਿਚ ਚੱਕਰ ਲਾਉਂਦੇ ਤੇ ਪਰਚਾਰ ਕਰਦੇ ਰਹੇ, ਅਤੇ ਫਿਰ ਸ਼ਹੀਦ ਹੋ ਗਏ। ਦਸਵੇਂ ਪਾਤਸ਼ਾਹ ਹੁਣ ਤੀਕ ਜੰਗਾਂ ਵਿਚ ਰੁੱਝੇ ਰਹੇ ਸਨ, ਇਸ ਸਾਰੇ ਸਮੇਂ ਵਿਚ ਮਸੰਦਾਂ ਨੂੰ ਮਨਆਈਆਂ ਦੀ ਖੁਲ੍ਹ ਮਿਲੀ ਰਹੀ।"**

"ਹੁਸੈਨੀ ਜੁੱਧ ਅਤੇ ਸ਼ਾਹਜ਼ਾਦਾ ਮੁਅੱਜ਼ਮ ਨਾਲ ਮੇਲ ਜੋਲ ਮਗਰੋਂ ਗੁਰ ਦਸਮੇਸ਼ ਜੀ ਨੂੰ ਕੁਝ ਚਿਰ ਸ਼ਾਂਤੀ-ਅਮਨ ਨਾਲ ਕੰਮ ਕਰਨ ਦਾ ਮੌਕਾ ਮਿਲ ਗਿਆ। ਆਪ ਨੇ ਗੁਰਸਿੱਖੀ ਦੀ ਸੰਭਾਲ ਵਲ ਵੀ ਧਿਆਨ ਦਿੱਤਾ। ਆਪ ਨੂੰ ਮਸੰਦਾਂ ਦੀਆਂ ਕਰਤੂਤਾਂ ਦਾ ਪਤਾ ਲੱਗਾ। ਆਪ ਜੀ ਧੱਕੇ, ਜਬਰ ਤੇ ਜ਼ੁਲਮ ਦੇ ਵੈਰੀ ਅਤੇ ਉੱਚੇ ਸੁੱਚੇ ਤੇ ਪਰਉਪਕਾਰੀ ਜੀਵਨ ਦੇ ਹਾਮੀ ਸਨ। ਮਸੰਦਾਂ ਦੀਆਂ ਕਰਤੂਤਾਂ ਦਾ ਹਾਲ ਸੁਣ ਕੇ ਗੁਰੂ ਜੀ ਨੂੰ ਬੜਾ ਰੋਹ ਚੜ੍ਹਿਆ। ਆਪ ਨੇ ਹੁਕਮ ਜਾਰੀ ਕੀਤਾ ਕਿ ਸਭ ਮਸੰਦਾਂ ਦੀਆਂ ਮੁਸ਼ਕਾਂ ਬੰਨ੍ਹ ਕੇ ਤੇ ਉਨ੍ਹਾਂ ਨੂੰ ਦਾੜ੍ਹੀਆਂ ਤੋਂ ਫੜ ਕੇ ਹਾਜ਼ਰ ਕੀਤਾ ਜਾਵੇ। ਗੁਰੂ ਜੀ ਨੇ ਫਿਰ ਵਾਰੋ ਵਾਰੀ ਸਭ ਦੀਆਂ ਕਰਤੂਤਾਂ ਸੁਣੀਆਂ, ਸਭ ਤੋਂ ਜੁਰਮਾਂ, ਪਾਪਾਂ ਤੇ ਅਪਰਾਧਾਂ ਦਾ ਇਕਬਾਲ ਕਰਾਇਆ, ਅਤੇ ਸਭ ਨੂੰ ਯੋਗ ਸਜ਼ਾਈਂ ਦਿੱਤੀਆਂ।......

"ਮਸੰਦਾਂ ਦੀ ਇਹ ਸੋਧ ਸੰਮਤ ੧੭੫੫ ਵਿਚ ਹੋਈ। ਗੁਰੂ ਦਸਮੇਸ਼ ਜੀ ਨੇ ਮਸੰਦਾਂ ਦਾ ਸਿਲਸਿਲਾ ਹੀ ਬੰਦ ਕਰ ਦਿੱਤਾ ਅਤੇ ਹੁਕਮ ਦਿੱਤਾ ਕਿ ਸਿਖ ਆਪੋ ਆਪਣਾ ਦਸਵੰਧ ਤੇ ਕਾਰ-ਭੇਟ ਆਪ ਸਿੱਧੇ ਗੁਰ ਦਰਬਾਰੇ ਪੁਚਾ ਦਿਆ ਕਰਨ। ਮਸੰਦਾਂ ਦੀਆਂ ਸਿੱਖੀ ਵਿਰੁਧ ਕਰਤੂਤਾਂ ਅਤੇ ਨੀਚਪੁਣੇ ਦੇ ਕਾਰਨ ਗੁਰੂ ਦਸਮੇਸ਼ ਜੀ ਨੇ ਇਸ ਸੋਧ ਤੋਂ ਅਗਲੇ ਸਾਲ ਅੰਮ੍ਰਿਤ-ਪ੍ਰਚਾਰ ਕਰਨ ਸਮੇਂ ਉਪਦੇਸ਼ ਦਿੱਤਾ ਕਿ ਮਸੰਦਾਂ ਨਾਲ ਵਰਤਿਆ ਵੀ ਨਾ ਜਾਵੇ।"

'ਮਸੰਦ' ਅਰਬੀ ਸ਼ਬਦ ਮਸਨਦ ਤੋਂ ਬਣਿਆ ਹੈ ਜਿਸ ਦਾ ਅਰਥ ਇਕ ਤਰ੍ਹਾਂ ਦਾ ਰਾਜ ਤਖ਼ਤ ਜਾਂ ਗੱਦੀ ਹੈ। ਅਠਵੇਂ ਗੁਰੂ ਜੀ ਦਾ ਛੋਟੀ ਉਮਰ ਵਿਚ ਹੀ ਜੋਤੀ ਜੋਤ ਸਮਾ ਜਾਣਾ, ਨੌਵੇਂ ਗੁਰੂ ਦਾ ਕੁਝ ਸਮਾਂ ਲੋਪ ਰਹਿਣ ਤੇ ਆਸਾਮ ਵੱਲ ਚੱਕਰ ਲਗਾਉਂਦੇ ਰਹਿਣ ਅਤੇ ਦਸਵੇਂ ਗੁਰੂ ਦੇ ਜੰਗਾਂ ਵਿਚ ਫਸੇ ਰਹਿਣ ਦੇ ਸਮੇਂ ਨੂੰ ਸ਼੍ਰੋਮਣੀ ਕਮੇਟੀ ਦੇ ਇਤਿਹਾਸਕਾਰ ਨੇ ਉਹ ਸਮਾਂ ਦੱਸਿਆ

ਹੈ ਜਿਸ ਵਿਚ ਅਸਲ ਅਰਥਾਂ ਵਿਚ ਗੁਰੂ ਸਾਹਿਬਾਨ ਆਪਣੇ ਉਸ ਸਥਾਨ ਤੇ ਨਹੀਂ ਸਨ ਰਹੇ ਜਿਸ ਸਥਾਨ ਤੋਂ ਪੰਥਕ ਕੰਮਾਂ ਤੇ ਸਰਗਰਮੀਆਂ ਉਤੇ ਨਜ਼ਰ ਰਖੀ ਜਾ ਸਕਦੀ ਸੀ। ਏਨਾ ਕੁ ਚਿਰ ਲਾਂਭੇ ਰਹਿਣ ਦਾ ਨਤੀਜਾ ਹੀ ਪ੍ਰੋਫੈਸਰ ਸਾਹਿਬ ਦੇ ਮਤ ਅਨੁਸਾਰ ਮਸੰਦਾਂ ਦੇ ਪਾਪੀ, ਦੁਰਾਚਾਰੀ, ਐਬੀ, ਵੈਲੀ, ਜਾਬਰ ਤੇ ਜਰਵਾਣੇ ਬਣ ਜਾਣ ਦਾ ਕਾਰਨ ਬਣ ਗਿਆ ਤੇ ਉਨ੍ਹਾਂ ਦੇ ਸਹਾਇਕ ਬਣੇ ਮਾਇਆ ਅਤੇ ਅਖ਼ਤਿਆਰ। ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਪਤਾ ਲਗਦਿਆਂ ਹੀ ਮਸੰਦਾਂ ਦਾ ਸਫ਼ਾਇਆ ਵੀ ਕਰ ਦਿੱਤਾ ਤੇ ਅੱਗੇ ਤੋਂ ਉਨ੍ਹਾਂ ਦੀ ਪੰਥ ਵਿਚੋਂ ਹੋਂਦ ਖ਼ਤਮ ਕਰਕੇ ਮਸੰਦਾਂ ਬਾਰੇ ਚਲੀ ਆ ਰਹੀ ਪਰੰਪਰਾ ਦਾ ਹੀ ਭੋਗ ਪਾ ਦਿਤਾ।

ਪ੍ਰੋਫੈਸਰ ਕਰਤਾਰ ਸਿੰਘ ਜੀ ਨੂੰ ਬੜੀ ਨਿਮਰਤਾ ਨਾਲ ਪੁਛਣ ਨੂੰ ਜੀ ਕਰਦਾ ਹੈ ਕਿ ਜੇ ਏਨੇ ਕੁ ਚਿਰ ਦੇ ਗੁਰੂ ਸਾਹਿਬਾਨ ਦੇ ਗੁਰੂ ਰੂਪ ਵਿਚ ਲਾਂਭੇ ਰਹਿਣ ਦਾ ਨਤੀਜਾ ਏਨਾ ਖਰਾਬ ਨਿਕਲ ਸਕਦਾ ਹੈ ਤਾਂ ਕੀ ਗੁਰੂ ਗੋਬਿੰਦ ਸਿੰਘ ਜੀ ਏਨੇ ਹੀ ਨਾ ਦੂਰ-ਅੰਦੇਸ਼ ਸਨ ਕਿ ਉਹ ਆਪਣੇ ਤੋਂ ਬਾਅਦ ਅੱਗੋਂ ਲਈ ਦੇਹਧਾਰੀ ਗੁਰੂ ਦੀ ਪਰੰਪਰਾ ਖ਼ਤਮ ਕਰਕੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਜਾਂਦੇ, ਜਿਸ ਦੀ ਇਕ ਬੀੜ ਤੋਂ ਪਹਿਲਾਂ ਹੀ ਧੀਰਮਲ ਨੇ ਝਗੜਾ ਪਾ ਕੇ ਉਸ ਨੂੰ ਫੁਟ ਦਾ ਤੇ ਨਵੀਂ ਮਸੰਦ-ਗਿਰੀ ਦਾ ਕਾਰਨ ਬਣਾ ਦਿੱਤਾ ਹੋਇਆ ਸੀ? ਕੀ ਅਕਾਲੀ ਇਤਿਹਾਸਕਾਰਾਂ ਅਨੁਸਾਰ ਧੀਰ ਮੱਲੀਆਂ ਦੇ ਗ੍ਰੰਥ ਸਾਹਿਬ ਦੀ ਅਖਾਉਤੀ ਬੀੜ ਦੇਣ ਤੋਂ ਇਨਕਾਰ ਪਿੱਛੇ ਉਸਦੇ ਆਸਰੇ ਗੁਰ-ਗੱਦੀ ਚਲਾਉਣ ਦੀ ਭਾਵਨਾ ਜਾਂ ਲੋਭ ਨਹੀਂ ਸੀ? ਜਦੋਂ ਇਕ ਬੀੜ ਨਾਲ ਸੰਬੰਧਤ ਏਨਾ ਮਸੰਦੀ ਝਗੜਾ ਪਹਿਲਾਂ ਹੀ ਮੌਜੂਦ ਸੀ ਤਦ ਕਿਸ ਖਿਆਲ ਨਾਲ ਗੁਰੂ ਗੋਬਿੰਦ ਸਿੰਘ ਜੀ ਨੇ ਦਸਾਂ ਗੁਰੂਆਂ ਦੀ ਸਿਖੀ ਰੂਪੀ ਫੁਲਵਾੜੀ ਨੂੰ 'ਸ੍ਰੀ ਗ੍ਰੰਥ ਸਾਹਿਬ' ਦੀ ਤਾਬਿਆ, ਪੰਥ ਦੇ ਹਵਾਲੇ ਕਰਕੇ ਨਵੀਂ ਕਿਸਮ ਦੀ ਮਸੰਦ-ਗਿਰੀ ਦੀ ਬੁਨਿਆਦ ਰਖ ਦਿੱਤੀ? ਕੀ 'ਗ੍ਰੰਥ ਗੁਰੂ' ਜੀ ਮੰਨਣ ਵਾਲੇ ਇਤਿਹਾਸਕਾਰ ਆਪਣੀਆਂ ਅੱਖਾਂ ਨਾਲ ਵੇਖਦੇ ਹੋਏ ਵੀ ਕਿ ਕੁਝ ਰੁਪਈਆਂ ਨਾਲ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਖਰੀਦ ਕੇ ਘਰ ਘਰ ਗੁਰਦੁਆਰੇ ਬਣੇ ਹੋਏ ਹਨ, ਘਰ ਘਰ ਬੀੜ ਨੂੰ ਚੜ੍ਹਾਵੇ ਚੜ੍ਹਾਏ ਜਾਂਦੇ ਹਨ, ਤੇ ਉਹ ਚੜ੍ਹਾਵੇ

ਛਕ ਲਏ ਜਾਂਦੇ ਹਨ, ਅਤੇ ਇਸੇ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਾਲਾ ਪੰਥ ਪਤਾ ਨਹੀਂ ਕਿੰਨਿਆਂ ਹਿੱਸਿਆ ਤੇ ਕਿੰਨੀਆਂ ਮਸਨਦਾਂ ਵਿਚ ਵੰਡਿਆ ਹੋਇਆ ਹੈ, ਕਈ ਆਗੂਆਂ ਦੇ ਪੰਥ ਹਨ, ਸਾਰੇ ਪੰਥ ਹੀ ਪਰਸਪਰ ਤੌਰ ਤੇ ਲੜ ਰਹੇ ਹਨ ਤੇ ਇਕ ਦੂਜੇ ਦੀ ਹਸਤੀ ਮਿਟਾਉਣ ਉਤੇ ਉਤਾਰੂ ਹਨ, ਗੁਰਦੁਆਰਿਆਂ ਦੇ ਪੂਜਾ ਦੇ ਧਨ ਨੂੰ ਜਿਨ੍ਹਾਂ ਕੰਮਾਂ ਉਤੇ ਖਰਚ ਕੀਤਾ ਜਾਂਦਾ ਹੈ ਉਨ੍ਹਾਂ ਦੇ ਸਾਹਮਣੇ ਮਸੰਦਾਂ ਦੇ ਕੰਮ ਵੀ ਸ਼ਾਇਦ ਨਾ ਠਹਿਰ ਸਕਣ-ਫਿਰ ਵੀ ਜੇ ਗੁਰੂ ਗ੍ਰੰਥ ਸਾਹਿਬ ਜੀ ਦੇ ਮੌਜੂਦਾ ਰੂਪ ਤੇ ਉਸ ਦੀ ਤਾਬਿਆ ਵਾਲੇ ਮੌਜੂਦਾ ਪੰਥਾਂ ਦੀ ਰਚਨਾ ਹੀ ਗੁਰੂ ਗੋਬਿੰਦ ਸਿੰਘ ਜੀ ਦੀ ਅੰਤਿਮ ਦੇਣ ਅਕਾਲੀ ਇਤਿਹਾਸਕਾਰ ਮਨਵਾਉਣੀ ਚਾਹੁੰਦੇ ਹਨ, ਤਾਂ ਫਿਰ ਗੁਰੂ ਜੀ ਦੀ ਸੂਝ ਬਾਰੇ ਇਨ੍ਹਾਂ ਦੇ ਦ੍ਰਿਸ਼ਟੀਕੋਣ ਉਤੇ ਤਰਸ ਖਾਣ ਤੋਂ ਵਧ ਅਸੀਂ ਕੀ ਕਰ ਸਕਦੇ ਹਾਂ?

ਮਸੰਦਾਂ ਬਾਰੇ ਗੁਰੂ ਗੋਬਿੰਦ ਸਿੰਘ ਜੀ ਦੇ ਸਲੂਕ ਤੋਂ ਆਪ ਜੀ ਦੇ ਭਵਿਖਤ ਦ੍ਰਿਸ਼ਟੀਕੋਨ ਦੀ ਠੀਕ ਸਮਝ ਮਿਲ ਜਾਂਦੀ ਅਤੇ ਉਹ ਇਹ ਕਿ ਗੁਰੂ ਦੇ ਦੇਹ ਰੂਪ ਵਿਚ ਕੁਝ ਚਿਰ ਲਾਂਭੇ ਹੁੰਦਿਆਂ ਹੀ ਅਖ਼ਤਿਆਰਾਂ ਅਧਿਕਾਰਾਂ ਵਾਲੇ ਤੇ ਪੂਜਾ ਦਾ ਧਨ ਪ੍ਰਾਪਤ ਕਰਨ ਵਾਲੇ ਬੰਦੇ ਸਵਾਰਥੀ ਬਣ ਜਾਂਦੇ ਹਨ, ਪਾਪੀ ਤੇ ਦੁਰਾਚਾਰੀ ਬਣ ਜਾਂਦੇ ਹਨ, ਇਸ ਲਈ ਇਹੋ ਜਿਹਾ ਸਿਲਸਲਾ ਹੀ ਖ਼ਤਮ ਕੀਤਾ ਜਾਵੇ ਜਿਸ ਨਾਲ ਇਹ ਕੁਝ ਹੋਣ ਦੀ ਸੰਭਾਵਨਾ ਹੋਵੇ ਅਤੇ ਮਸੰਦਾਂ ਦਾ ਸਾਰਾ ਢਾਂਚਾ ਹੀ ਸਦਾ ਲਈ ਖ਼ਤਮ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਸੰਪੂਰਨ ਰੂਪ ਵਿਚ ਸਾਰੇ ਅਧਿਕਾਰਾਂ ਅਖ਼ਤਿਆਰਾਂ ਦਾ ਮਾਲਿਕ ਦੇਹ ਰੂਪ ਵਿਚ ਵਰਤਮਾਨ ਦੇਹਧਾਰੀ ਗੁਰੂ ਦੀ ਧਾਰਨਾ ਦੀ ਪ੍ਰੋੜ੍ਹਤਾ ਕੀਤੀ।

ਨੰਦੇੜ ਦੇ ਕਾਂਡ ਨੂੰ ਜਿਵੇਂ ਸਿੱਖ ਇਤਿਹਾਸ ਦੇ ਪਹਿਲੇ ਇਤਿਹਾਸਕਾਰਾਂ ਨੇ ਲਿਖਿਆ ਹੈ-ਬਾਅਦ ਦੇ ਸਿੰਘ ਸਭਾਈ ਇਤਿਹਾਸਕਾਰਾਂ ਨੇ ਉਸ ਵਿਚ ਕੁਝ ਰਲਾ ਪਾ ਕੇ ਉਸ ਨੂੰ ਆਪਣੇ ਉਸ ਮਨੋਰਥ ਦੇ ਅਨੁਕੂਲ ਬਣਾ ਲੈਣ ਦਾ ਜਤਨ ਕੀਤਾ ਹੈ ਜਿਸ ਮਨੋਰਥ ਅਨੁਸਾਰ 'ਗ੍ਰੰਥ ਗੁਰੂ' ਦੀ ਗੱਲ ਨੂੰ ਇਕ ਮਰਯਾਦਾ ਦੇ ਕੇ ਸਦਾ ਲਈ ਇਸ ਦੇ ਆਸਰੇ ਸਿੱਖ ਜਨਤਾ ਦੀ ਲੁਟ-ਚੋਂਘ ਕੀਤੀ ਜਾ ਸਕੇ।

# ੩

ਜਿਵੇਂ ਕਿ ਸੱਭੇ ਇਤਿਹਾਸਕਾਰ ਹੀ ਇਸ ਗੱਲ ਤੇ ਇਕ ਮਤ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਤੇ ਬਾਦਸ਼ਾਹ ਦਾ ਆਪਸ ਵਿਚ ਮਿਤਰ-ਭਾਵ ਸਥਾਪਤ ਹੋ ਚੁਕਾ ਸੀ ਅਤੇ ਇਸ ਗੱਲ ਉਤੇ ਵੀ ਏਥੋਂ ਤਕ ਸੱਭੇ ਇਤਿਹਾਸਕਾਰ ਇਕ ਮਤ ਹਨ ਕਿ ਗੁਰੂ ਗੋਬਿੰਦ ਸਿੰਘ ਨੂੰ ਕਿਸੇ ਇਕ ਪਠਾਣ ਨੇ ਛੁਰਾ ਮਾਰਿਆ ਸੀ ਤੇ ਛੁਰੇ ਨਾਲ ਹੋਏ ਜ਼ਖ਼ਮਾਂ ਨੂੰ ਤੋਪੇ ਲਗਾਉਣ ਅਤੇ ਮਲ੍ਹਮ ਦੀ ਵਰਤੋਂ ਨਾਲ ਉਹ ਠੀਕ ਹੋ ਗਿਆ ਸੀ। ਇਹ ਸਵਾਲ ਵੱਖਰਾ ਹੈ ਕਿ ਛੁਰਾ ਕਿਸ ਨੇ ਮਾਰਿਆ ਤੇ ਉਹ ਵਾਰ ਗੁਰੂ ਜੀ ਦੀ ਆਪਣੀ ਇਛਿਆ ਮੁਤਾਬਕ ਹੋਇਆ ਜਾਂ ਕਿਸੇ ਦੁਸ਼ਮਨ ਦੀ ਸਾਜਸ਼ ਮੁਤਾਬਕ।

ਸਾਡਾ ਵਿਸ਼ੇ ਹੈ ਗੁਰੂ ਗੋਬਿੰਦ ਸਿੰਘ ਜੀ ਦਾ ਨੰਦੇੜ ਤੋਂ ਪਿਛੋਂ ਦਾ ਜੀਵਨ- ਸੋ ਉਸ ਲਈ ਨੰਦੇੜ ਕਾਂਡ ਤੋਂ ਬਾਅਦ ਦੇ ਪਿਛੋਕੜ ਦੇ ਤੌਰ ਤੇ ਛੁਰੇ ਵਾਲੀ ਸਿਰਫ ਓਨੀ ਘਟਨਾ ਨੂੰ ਹੀ ਲੈਣਾ ਹੈ ਜਿਸ ਤੋਂ ਇਹ ਨਿਰਣੈ ਹੋ ਸਕੇ ਕਿ ਗੁਰੂ ਜੀ ਨੂੰ ਛੁਰਾ ਕਿਉਂ ਮਾਰਿਆ ਗਿਆ ਅਤੇ ਉਸ ਦਾ ਨਤੀਜਾ ਕੀ ਹੋਇਆ?

ਸਮਰਾਟ ਬਹਾਦਰ ਸ਼ਾਹ ਨਾਲ ਮਿਤਰ ਭਾਵ ਹੋਣ ਦੇ ਨਾਤੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਸੁਭਾਵਕ ਹੀ ਉਸ ਨੂੰ ਇਹ ਆਖਿਆ ਸੀ ਕਿ ਉਹ ਸਰਹੰਦ ਦੇ ਸੂਬੇ ਵਜ਼ੀਰ ਖਾਂ ਵਲੋਂ ਹੋਏ ਜ਼ੁਲਮਾਂ ਤੇ ਆਪ ਜੀ ਦੇ ਪੁਤਰਾਂ ਦੇ ਕਤਲ ਦੀ ਉਸ ਨੂੰ ਸਜ਼ਾ ਦੇਵੇ।

ਪਰ ਬਹਾਦਰ ਸ਼ਾਹ ਲਈ ਇਹ ਗੱਲ ਏਨੀ ਸਰਲ ਨਹੀਂ ਸੀ। ਨਵੇਂ ਨਵੇਂ ਤਖ਼ਤ ਉਤੇ ਬਹਿੰਦਿਆਂ ਹੀ ਬਹਾਦਰ ਸ਼ਾਹ ਲਈ ਇਹ ਔਖਾ ਸੀ ਕਿ ਉਹੀ ਆਪਣੇ ਅਧੀਨ ਹਾਕਮਾਂ ਨਾਲ ਇਕ ਦਮ ਇਹੋ ਜਿਹਾ ਵਤੀਰਾ ਧਾਰਨ

ਕਰਦਾ ਜਿਸ ਨਾਲ ਅੰਦਰੋਂ ਅੰਦਰ ਉਸ ਦਾ ਵਿਰੋਧ ਸ਼ੁਰੂ ਹੋ ਜਾਵੇ ਤੇ ਅੰਤ ਨੂੰ ਉਸ ਨੂੰ ਬਗਾਵਤਾਂ ਦਾ ਸਾਹਮਣਾ ਕਰਨਾ ਪਵੇ। ਇਸ ਲਈ ਉਸ ਨੇ ਗੁਰੂ ਸਾਹਿਬ ਨੂੰ ਵਜ਼ੀਰ ਖਾਂ ਵਿਰੁੱਧ ਕਾਰਵਾਈ ਕਰਨ ਦਾ ਬਚਨ ਦੇ ਕੇ ਵੀ ਤੁਰੰਤ ਕੋਈ ਕਾਰਵਾਈ ਨਾ ਕੀਤੀ।

ਉਧਰ ਗੁਰੂ ਜੀ ਓਨੇ ਚਿਰ ਨੂੰ 'ਬੰਦੇ' ਨੂੰ ਮਿਲ ਕੇ ਉਸ ਨੂੰ ਜਥੇਦਾਰ ਥਾਪ ਕੇ ਪੰਜਾਬ ਵਲ ਭੇਜ ਚੁਕੇ ਸਨ ਤੇ ਉਸ ਨੇ ਓਥੇ ਮੁਸਲਿਮ ਹਾਕਮਾਂ ਵਿਰੁਧ ਇਹੋ ਜਿਹੀ ਉਧੜਧੁਮੀ ਮਚਾਈ ਸੀ ਜਿਸ ਨਾਲ ਸਾਰੇ ਪੰਜਾਬ ਵਿਚ ਇਕ ਵਡੀ ਅਰਾਜਕਤਾ ਫੈਲ ਚੁਕੀ ਸੀ। ਉਸ ਨੇ ਦਿੱਲੀ ਦੇ ਤਖ਼ਤ ਨੂੰ ਵੀ ਸ਼ੰਕੇ ਵਿਚ ਪਾ ਦਿੱਤਾ ਸੀ।

ਇਸ ਸਿਲਸਿਲੇ ਵਿਚ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ 'ਬੰਦੇ' ਦੀਆਂ ਕਾਰਵਾਈਆਂ ਠੱਲਣ ਲਈ ਲੋੜੀਂਦੀ ਕਾਰਵਾਈ ਕਰਨ ਵਾਸਤੇ ਅਰਜ਼ ਵੀ ਕੀਤੀ ਸੀ ਪਰ ਉਸ ਦੇ ਗੁਰੂ ਜੀ ਵਲੋਂ ਜਵਾਬ ਤੋਂ ਬਹਾਦਰ ਸ਼ਾਹ ਨੂੰ ਕੋਈ ਵਿਸ਼ੇਸ਼ ਤਸੱਲੀ ਨਹੀਂ ਹੋਈ। ਇਸ ਦਾ ਸੁਭਾਵਕ ਨਤੀਜਾ ਇਹ ਹੋਇਆ ਕਿ ਦੋਹੀਂ ਪਾਸੀਂ ਅੰਦਰ ਹੀ ਅੰਦਰ ਵਿਰੋਧ ਦੀ ਇਕ ਭਾਵਨਾ ਪੈਰ ਜਮਾਉਣ ਲੱਗੀ ਸੀ।

ਪ੍ਰੋਫੈਸਰ ਕਰਤਾਰ ਸਿੰਘ ਜੀ ਦੇ ਕਥਨ ਅਨੁਸਾਰ ਵੀ ਗੁਰੂ ਜੀ ਤੇ ਬਹਾਦਰ ਸ਼ਾਹ ਦੀ ਦੋਸਤੀ ਦਾ ਮਤਲਬ ਇਹ ਨਹੀਂ ਨਿਕਲਦਾ ਕਿ ਗੁਰੂ ਜੀ ਆਪਣੇ ਜੀਵਨ ਦਾ ਮਨੋਰਥ ਸਿੱਧ ਹੋ ਗਿਆ ਸਮਝ ਕੇ ਬਾਕੀ ਦੇ ਦਿਨ ਚੁਪ ਕਰਕੇ ਗੁਜ਼ਾਰਨਾ ਚਾਹੁੰਦੇ ਸਨ, ਸਗੋਂ ਆਪ ਰਾਜਪੂਤਾਨੇ ਵਿਚੋਂ ਹੁੰਦੇ ਹੋਏ ਦੱਖਣ ਨੂੰ ਗਏ ਹੀ ਇਸ ਉਦੇਸ਼ ਲਈ ਸਨ ਕਿ ਓਧਰ ਜਾ ਕੇ ਸ਼ਿਵਾ ਜੀ ਦੇ ਪੈਰੋਕਾਰ ਬਹਾਦਰ ਮਰਹੱਟਿਆਂ ਦੀ ਮਦਦ ਨਾਲ ਕੁਝ ਕਰ ਸਕਣ। ਆਪ ਨੇ ਲਿਖਿਆ ਹੈ "ਪੰਜਾਬ ਵਿਚ ਜੋ ਕੁਝ ਗਿਣਵੀਂ ਮਿਣਵੀਂ ਕਾਮਯਾਬੀ ਨਾਲ ਕਰ ਵਿਖਾਇਆ ਸੀ ਉਹ ਕੁਝ ਦੱਖਣ ਵਲ ਵਧੇਰੇ ਸੌਖ ਨਾਲ ਸਿਰੇ ਚੜ੍ਹ ਸਕਣਾ ਸੀ, ਕਿਉਂਕਿ ਉਥੋਂ ਦੇ ਲੋਕਾਂ ਨੂੰ ਹਥਿਆਰ ਵਰਤਣ ਦੀ ਜਾਂਚ ਤੇ ਦਲੇਰੀ ਹੈ ਸੀ ਅਤੇ ਉਥੇ ਮੁਗ਼ਲਾਂ ਦੀ ਤਾਕਤ ਏਨੀ ਪੱਕੀ ਨਹੀਂ ਸੀ। ਗੁਰੂ ਜੀ ਨੂੰ ਆਸ ਸੀ ਕਿ ਉਹ ਰਾਜਪੂਤਾਂ ਤੇ ਮਰਹੱਟਿਆਂ ਨੂੰ ਜ਼ਾਲਮਾਂ ਦਾ ਰਾਜ ਤਬਾਹ ਕਰਨ

ਲਈ ਵਧੇਰੇ ਤਿਆਰ ਕਰ ਸਕਣਗੇ। ਉਨ੍ਹਾਂ ਨੇ ਸ਼ਿਵਾ ਜੀ ਦਾ ਹਾਲ ਸੁਣਿਆ ਹੋਇਆ ਸੀ। ਉਸ ਦੇ ਜਾਨਸ਼ੀਨਾਂ ਵਲੋਂ ਸਹਾਇਤਾ ਲਈ ਬੇਨਤੀ ਵੀ ਇਨ੍ਹਾਂ ਕੋਲ ਪੁਜੀ ਲਿਖੀ ਮਿਲਦੀ ਹੈ। ਦੱਖਣ ਵਲ ਜਾਣ ਦੇ ਫੈਸਲੇ ਵਿਚ ਇਸ ਮੰਤਵ ਦਾ ਵੀ ਜ਼ਰੂਰ ਹਿੱਸਾ ਸੀ। ਰਾਜਪੂਤ ਰਾਣਿਆਂ ਨੇ ਇਨ੍ਹਾਂ ਦਾ ਆਦਰ ਕੀਤਾ-ਇਨ੍ਹਾਂ ਦੇ ਉਪਦੇਸ਼ ਧਿਆਨ ਨਾਲ ਸੁਣੇ, ਪਰ ਆਪਣੇ ਆਪ ਵਿਚ 'ਈਸ਼ਵਰ ਜਿਡੇ' ਦਿਲੀਸ਼ਰਵ (ਦਿੱਲੀ ਦੇ ਬਾਦਸ਼ਾਹ) ਦਾ ਟਾਕਰਾ ਕਰਨ ਜੋਗੀ ਸੱਤਿਆ ਨਾ ਸਮਝੀ। ਇਥੋਂ ਨਿਰਾਸ ਹੋ ਕੇ ਗੁਰੂ ਜੀ ਹੋਰ ਅਗਾਂਹ ਤੁਰੇ ਗਏ ਅਤੇ ਮਰਹੱਟਿਆਂ ਨੂੰ ਉਭਾਰਨ ਦੀ ਕੋਸ਼ਿਸ਼ ਕੀਤੀ। ਜਿਹਾ ਕਿ ਤਾਰੀਖ਼ ਬਹਾਦਰ ਸ਼ਾਹੀ ਵਿਚ ਲਿਖਿਆ ਹੈ, 'ਗੁਰੂ ਜੀ ਕਈ ਕਈ ਦਿਨ ਸ਼ਾਹੀ ਲਸ਼ਕਰ ਨਾਲੋਂ ਵੱਖ ਹੋ ਕੇ ਪਰਚਾਰ ਕਰਦੇ ਰਹਿੰਦੇ ਹਨ।'

ਪ੍ਰੋਫੈਸਰ ਸਾਹਿਬ ਦੇ ਇਸ ਬਾਰੇ ਬਿਆਨ ਤੋਂ ਇਹ ਗੱਲ ਸਮਝਣ ਵਿਚ ਕੋਈ ਮੁਸ਼ਕਲ ਨਹੀਂ ਆਉਂਦੀ ਕਿ ਗੁਰੂ ਜੀ ਓਦੋਂ ਤਕ ਆਪਣੇ ਪ੍ਰੋਗਰਾਮ ਮੁਤਾਬਕ ਚਲ ਰਹੇ ਸਨ ਜਿਸ ਦਾ ਸਿਧਾ ਨਿਸ਼ਾਨਾ ਮੁਗਲ-ਰਾਜ ਸੀ ਅਤੇ ਜੇ ਸਹਿਜ ਬੁੱਧੀ ਨਾਲ ਬਹਾਦਰ ਸ਼ਾਹ ਦੀ ਹਾਜ਼ਰ ਅਕਲ-ਫਿਕਰ ਬਾਰੇ ਥੋੜ੍ਹਾ ਵੀ ਅੰਦਾਜ਼ਾ ਕਰੀਏ ਤਾਂ ਸਹਿਜੇ ਹੀ ਇਹ ਸਮਝ ਆ ਜਾਵੇਗੀ ਕਿ ਬਹਾਦਰ ਸ਼ਾਹ ਵੀ ਗੁਰੂ ਜੀ ਦੇ ਇਸ ਮੰਤਵ ਤੋਂ ਅਨਜਾਣ ਨਹੀਂ ਸੀ। ਉਹ ਇਹ ਗੱਲ ਵੇਖ ਹੀ ਰਿਹਾ ਸੀ ਕਿ ਪੰਜਾਬ ਵਿਚ 'ਬੰਦਾ' ਕੀ ਕੁਝ ਕਰ ਰਿਹਾ ਹੈ ਤੇ ਉਹ ਇਹ ਵੀ ਜਾਣਦਾ ਸੀ ਕਿ ਬੰਦੇ ਦੇ ਪਿਛੇ ਅਸਲ ਸ਼ਕਤੀ ਗੁਰੂ ਜੀ ਦੀ ਹੈ। ਦੂਸਰੇ ਸ਼ਬਦਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਮੁਗਲ ਰਾਜ ਵਿਰੁਧ ਜੰਗ ਬਾਕਾਇਦਾ ਚਲ ਰਹੀ ਸੀ। ਫ਼ਰਕ ਸੀ ਤਾਂ ਕੇਵਲ ਏਨਾ ਕੁ ਕਿ ਆਪ ਸਪਸ਼ਟ ਰੂਪ ਵਿਚ ਉਸ ਤਸਵੀਰ ਵਿਚ ਨਹੀਂ ਸਨ।

ਜੰਗੀ ਦਾਅ ਪੇਚਾਂ ਅਨੁਸਾਰ ਬਹਾਦਰ ਸ਼ਾਹ ਲਈ ਇਹ ਗੱਲ ਜ਼ਰੂਰੀ ਹੋ ਗਈ ਸੀ ਕਿ ਜੇ ਉਸਨੇ ਆਪਣਾ ਤਖ਼ਤ ਕਾਇਮ ਰਖਣਾ ਹੈ ਤਾਂ ਜਾਂ ਤੇ ਹਿੰਦੂਆਂ-ਸਿੱਖਾਂ ਨਾਲ ਬੇਕਿਰਕ ਜ਼ੁਲਮ ਕਰਨ ਵਾਲੇ ਮੁਗਲ ਹਾਕਮਾਂ ਨੂੰ ਖ਼ਤਮ ਕਰਕੇ ਹਿੰਦੂਆਂ-ਸਿਖਾਂ ਨੂੰ ਉਨ੍ਹਾਂ ਦੇ ਮੂਲ ਅਧਿਕਾਰ ਦੇਵੇ ਜਾਂ ਫਿਰ ਵਿਦਰੋਹੀ ਸਿਖ ਸ਼ਕਤੀ ਦੇ ਪਿਛੋਕੜ ਵਿਚ ਬੈਠੀ ਗੁਰੂ ਸ਼ਕਤੀ ਨੂੰ ਖ਼ਤਮ ਕਰੇ।

ਸੋ ਉਸ ਨੇ ਦੂਸਰਾ ਤਰੀਕਾ ਵਰਤਣਾ ਹੀ ਵਧੇਰੇ ਮੁਨਾਸਿਬ ਸਮਝਿਆ ਤੇ ਧੋਖੇ ਨਾਲ ਗੁਰੂ ਜੀ ਦੀ ਹੱਤਿਆ ਕਰਵਾਉਣ ਦਾ ਮਨਸੂਬਾ ਬਣਾ ਕੇ ਪਠਾਣ ਹਤਿਆਰੇ ਨੂੰ ਗੁਰੂ ਜੀ ਦੇ ਕੈਂਪ ਵਿਚ ਭੇਜ ਕੇ ਆਪ ਨੂੰ ਛੁਰਾ ਮਰਵਾ ਦਿੱਤਾ। ਪਰ ਖੁਸ਼ਕਿਸਮਤੀ ਨੂੰ ਛੁਰੇ ਦਾ ਵਾਰ ਓਨਾ ਸਖ਼ਤ ਨਾ ਹੋ ਸਕਿਆ ਜਿਸ ਨਾਲ ਗੁਰੂ ਜੀ ਦੀ ਹੱਤਿਆ ਹੋ ਜਾਂਦੀ-ਸਗੋਂ ਗੁਰੂ ਜੀ ਨੇ ਹੀ ਬਿਜਲੀ ਜਿਹੀ ਤੇਜ਼ੀ ਨਾਲ ਹਤਿਆਰੇ ਨੂੰ ਕਿਰਪਾਨ ਨਾਲ ਪਾਰ ਬੁਲਾ ਦਿੱਤਾ ਅਤੇ ਗੁਰੂ ਜੀ ਦੀ ਵੱਖੀ ਵਿਚ ਲੱਗਾ ਛੁਰੇ ਦਾ ਜ਼ਖ਼ਮ ਤੋਪੇ ਲਗਾਉਣ ਤੇ ਮਰਹਮ ਆਦਿ ਦੀ ਵਰਤੋਂ ਨਾਲ ਥੋੜ੍ਹੇ ਦਿਨਾਂ ਵਿਚ ਠੀਕ ਹੋ ਗਿਆ।

ਹੁਣ ਅਸਾਂ ਇਹ ਵੇਖਣਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਪਠਾਣ ਹੱਥੋਂ ਛੁਰਾ ਵੱਜਣ ਤੋਂ ਬਾਅਦ ਦੀ ਘਟਨਾ ਨਵੇਂ ਪੁਰਾਣੇ ਸਿੱਖ ਇਤਿਹਾਸਕਾਰ ਕਿਸ ਦ੍ਰਿਸ਼ਟੀ ਤੋਂ ਵੇਖਦੇ ਹਨ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਆਪਣੀ ਮਾਨਤਾ ਦਾ ਅਧਾਰ ਸੈਨਾਪਤੀ ਲਿਖਤ- 'ਗੁਰ ਸੋਭਾ', ਗਿਆਨੀ ਗਿਆਨ ਸਿੰਘ ਜੀ ਲਿਖਤ 'ਪੰਥ ਪ੍ਰਕਾਸ਼, ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਲਿਖਤ 'ਸੂਰਜ ਪ੍ਰਕਾਸ਼' ਆਦਿ ਨੂੰ ਬਣਾਉਂਦੇ ਹਨ ਅਤੇ ਪ੍ਰੋਫੈਸਰ ਕਰਤਾਰ ਸਿੰਘ ਜੀ ਇਨ੍ਹਾਂ ਸਭਨਾਂ ਦੇ ਆਧਾਰਕ ਭਾਈ ਸਾਹਿਬ ਵੀਰ ਸਿੰਘ ਨੂੰ।

ਭਾਈ ਸਾਹਿਬ ਛੁਰੇ ਵਾਲੀ ਘਟਨਾ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੀ ਅਖਾਉਤੀ ਸਦੀਵੀ ਸਮਾਧੀ ਦਾ ਅਧਾਰ ਤਾਂ ਸੈਨਾਪਤੀ ਲਿਖਤ 'ਗੁਰ ਸੋਭਾ' ਨੂੰ ਬਣਾਉਂਦੇ ਹਨ ਅਤੇ 'ਗ੍ਰੰਥ ਗੁਰੂ' ਦੇ ਸਿਧਾਂਤ ਦਾ ਅਧਾਰ ਗਿਆਨੀ ਗਿਆਨ ਸਿਘ ਤੇ ਭਾਈ ਸੰਤੋਖ ਸਿੰਘ ਆਦਿ ਨੂੰ। ਹਰ ਲੇਖਕ ਦੀ ਲਿਖਤ ਨੂੰ ਪੂਰਨ ਸੱਚ ਨਾ ਮੰਨ ਕੇ ਭਾਈ ਸਾਹਿਬ ਜਿਵੇਂ ਉਨ੍ਹਾਂ ਨੂੰ 'ਇਤਿਹਾਸ' ਹੀ ਮੰਨਦੇ ਹਨ ਤੇ ਉਸ ਇਤਿਹਾਸ ਵਿਚ ਗਲਤੀਆਂ ਦੀ ਗੁੰਜਾਇਸ਼ ਨੂੰ ਪਰਵਾਨ ਕਰਦੇ ਅਤੇ ਗਲਤੀਆਂ ਦਾ ਜ਼ਿਕਰ ਕਰਦੇ ਹਨ, ਇਤਿਹਾਸ ਦੇ ਉਸੇ ਅਧਾਰ ਉਤੇ ਨਿਰਭਰ ਕਰ ਕੇ ਅਸੀਂ ਵੀ ਏਥੇ ਸਾਰੀ ਗੱਲ ਨੂੰ ਵੇਖ ਪਰਖ ਕੇ ਆਪਣਾ ਨਿਰਣਾ ਦਿਆਂਗੇ।

ਪਹਿਲਾਂ 'ਗੁਰੂ ਸੋਭਾ' ਨੂੰ ਹੀ ਲਈਏ। ਪਠਾਣ ਵਲੋਂ ਛੁਰਾ ਵੱਜਣ ਦੀ

ਘਟਨਾ ਬਾਰੇ 'ਗੁਰੂ ਸੋਭਾ' ਦੇ ਕਰਤਾ ਲਿਖਦੇ ਹਨ–

ਸੁਨੀ ਸਾਖ ਐਸੇ ਪਠਾਣ ਏਕ ਆਯੋ।
ਕਛੂ ਘਾਤ ਕੈ ਕੈ ਪ੍ਰਭੂ ਪਾਸ ਧਾਯੋ।
ਘਰੀ ਦੋਏ ਕੈ ਤੀਨ ਕੈ ਬੈਠ ਮੀਠੇ।
ਨਹੀਂ ਘਾਤ ਲਾਗੀ ਘਨੇ ਲੋਗ ਡੀਠੇ।
ਬਿਦਾ ਹੋਇਕੈ ਧਾਮ ਕੋ ਬੇਗ ਧਾਯੋ।
ਗਏ ਦਿਵਸ ਦੋ ਤੀਨ ਸੋ ਫੇਰ ਆਯੋ।
ਘਰੀ ਤੀਨ ਕੈ ਚਾਰ ਕੈ ਬੈਠ ਐਸੇ।
ਨਹੀਂ ਘਾਤ ਲਾਗੀ ਚਲਾ ਅਤ ਤੈਸੇ।
ਇਸੀ ਭਾਤ ਸੋ ਦਿਨ ਕੇ ਤਾਨ ਆਯੋ।
ਨਹੀਂ ਘਾਤ ਲਾਗੀ ਨਹੀਂ ਕਾਲ ਪਾਯੋ।
ਘਨੀ ਬਾਰ ਆਯਾ ਲੀਯੋ ਭੇਦ ਸਾਰਾ।
ਸਮਾ ਸਿਆਮ ਕਾ ਕਾਮ ਕੋ ਜੋਂ ਬਿਚਾਰਾ।
ਦਿਨੀ ਏਕ ਸਿਆਮੰ ਸਮੇਂ ਦੁਸ਼ਟ ਆਯੋ।
ਸੁਨੀ ਸਾਹਿਬੰ, ਅੰਤ ਤਾਕੋ ਬੁਲਾਯੋ।
ਢਿਗੰ ਜਾਏ ਬੈਠਾ ਕਿ ਪ੍ਰਸਾਦ ਦੀਨਾ।
ਗਹੀ ਪੁਸਟ ਲੈ ਦੁਸਟ ਮੁਖ ਮਾਹਿ ਦੀਨਾ।
ਨਹੀਂ ਸਿੰਘ ਕੋਈ ਤਹਾਂ ਪਾਸ ਔਰੇ।
ਰਹੇ ਏਕ ਹੀ ਊਂਘ ਸੋਈ ਗਯੋਰੇ।
ਇਤੈ ਮੈਂ ਪ੍ਰਭੂ ਆਪ ਬਿਸਰਾਮ ਲੀਨਾ।
ਗਹੀ ਦੁਸਟ ਜਮਧਾਰ ਉਰ ਵਾਰ ਕੀਨਾ।
ਕੀਓ ਵਾਰ ਐਸਾ ਕਿ ਦੂਜਾ ਲਗਾਯੋ।
ਲਾਗੇ ਔਰ ਕੋ ਆਪਨਾ ਵਾਰ ਲਾਯੋ।
ਕੀਓ ਵਾਰ ਏਕੈ ਨਹੀਂ ਔਰ ਕੀਨਾ।
ਕਰੀ ਆਪ ਆਵਾਜ਼ ਹੈ ਅੰਤ ਕੋਈ।
ਚਹੂੰ ਓਰ ਤੇ ਆਏ ਦੇਖੰਤ ਸੋਈ।

ਭਜੇ ਤਾਹਿ ਸਾਥੀ ਘਨੇ ਸਿੰਘ ਧਾਏ।
ਲੀਓ ਮਾਰ ਦੋਨੋਂ ਨਹੀਂ ਜਾਨ ਪਾਏ।
ਭਯੋ ਸੋਰ ਸੋਰ ਆਪਾਰ ਤਿਹ ਠਉਰ ਐਸੇ।
ਪਰਲੇ ਕਾਲ ਕੀ ਘੋਰ ਸੁਨੀ ਅੰਤ ਜੈਸੇ।
ਭਏ ਧੀਰ ਆਧੀਰ ਨਹੀਂ ਧੀਰ ਆਯੋ।
ਲਏ ਕਾਢ ਕੈ ਖੜਗ ਨਹਿ ਜਾਤ ਲਾਯੋ।
ਕਹੀ ਆਪਨੇ ਵਾਰ ਨਹਿ ਕੋਈ ਡਾਰੋ।
ਮੂਆ ਹੈ ਕਦੀ ਕਾ ਇਹਾਂ ਤੇ ਉਤਾਰੋ।
ਲੀਆ ਤਾਹਿ ਉਤਾਰ ਐਸੇ ਬਿਚਾਰਾ।
ਪ੍ਰਭੂ ਅੰਤ ਬਾਗ ਕਿਧੋਂ ਰੰਗ ਡਾਰਾ।
ਕਿਨੀਂ ਨ ਨਿਹਾਰਾ ਪ੍ਰਭੂ ਘਾਵ ਲਾਗੇ।
ਰਹੇ ਝੂਮ ਕੈ ਜੁਆਨ ਦੀਨੇ ਨ ਆਗੇ।
ਤਬੈ ਆਨ ਸਿੰਘਨ ਉਰ ਸਾਧ ਲਾਏ।
ਲਗੇ ਘਾਵ ਕਾਰੀ ਤਬੇ ਦਿਸਟ ਆਏ।
ਕੀਯੋ ਸ਼ੋਕ ਸਿੰਘਾਨ ਦੋਇ ਹਾਥ ਮਾਰੇ।
ਕਹਾ ਖੇਲ ਕੀਨੀ ਕਹੋ ਕਰਨ ਹਾਰੇ।
ਤਬੰ ਸਾਹਿਬੰ ਬੈਨ ਇਹ ਭਾਂਤ ਕੀਨੇ।
**ਕਰੀ ਮੁਹ ਰੱਛਾ ਸ੍ਰੀ ਅਕਾਲ ਜੀ ਨੇ।**
ਸੁਨੇ ਬੈਨ ਐਸੇ ਕਛੂ ਧੀਰ ਆਯੋ।
ਤਬੰ ਜਾਇ ਸਿੰਘਾਨ ਸਾਥੀਅੰ ਬੁਲਾਯੋ।
ਤਹਾ ਤਾਹਿ ਕਿਰੀ ਆਨ ਕੈ ਘਾਵ ਸੀਨਾਂ।
ਉਠੇ ਜੋ ਪ੍ਰਭੂ ਤੋਰ ਕੈ ਤਾਹਿ ਦੀਨਾਂ।
ਕਰੀ ਔਰ ਕਿਰੀ ਆਨ ਰੇਨੰ ਬਿਤਾਈ।
ਭਏ ਭੋਰ ਤਿਹ ਠਉਰ ਮਲਮੰ ਲਗਾਈ।
ਦਿਨੰ ਤੀਨ ਕੇ ਚਾਰ ਐਸੇ ਬਿਤਾਏ।
ਦਰਸ ਕੋ ਪਰਸ ਕਾਜ ਬਹੁ ਸਿੰਘ ਆਏ।

ਉਨੋ ਆਨ ਦਰ ਪਾਸ ਅਰਦਾਸ ਕੀਨੀ।
ਸੁਨੀ ਜੋ ਪ੍ਰਭੂ ਕਾਨ ਸੇ ਮਾਨ ਲੀਨੀ।
ਦੀਓ ਦਰਸ ਦੀਵਾਨ ਕੈ ਕੈ ਅਪਾਰਾ।
ਦਇਆ ਵੰਤ ਹੋਇਕੈ ਸਭੋ ਕੋ ਨਿਹਾਰਾ।

॥ ਦੋਹਰਾ ॥

ਦਰਸ ਦਇਆ ਕਰਕੇ ਦੀਯੋ ਬਹੁਰ ਬਿਦਾ ਸਭ ਕੀਨ।
ਉਪਮਾਂ ਅਪਰ ਅਪਾਰ ਹੈ ਨਉ ਤਨ ਕਥਾ ਨਵੀਨ।

ਮਧ ਭਾਰ ਛੰਦ।

ਕੀਨੋ ਬਿਚਾਰ, ਉਪਮਾ ਅਪਾਰ।
ਨਵ੍ਹ ਤਨ ਨਵੀਨ, ਸਾਹਬ ਪ੍ਰਵੀਨ।
ਭਉ ਭੈ ਉਤਾਰ, ਭਰਮੰ ਬਿਦਾਰ।
ਅਪਰੰ ਅਪਾਰ, ਐਸੋ ਨਿਹਾਰ।
ਨਿਰਵਾਰ ਪਾਰ, ਸਾਹਿਬ ਸੁਮਾਰ।
ਬਿਅੰਤ ਅੰਤ, ਨਿਹ ਤੰਤ ਮੰਤ।
ਹੈ ਅੰਗ ਸੰਗ, ਅਨ ਭੈ ਅਨੰਦ।
ਸਿਖੰ ਅਪਾਰ, ਕਰ ਕੈ ਬਿਚਾਰ।
ਸਬਦੰ ਉਚਾਰ, ਇਕੋ ਨਿਹਾਰ।
ਭਉ ਭੈ ਉਤਾਰ, ਭਰਮੰ ਬਿਚਾਰ।
ਹੋਇ ਹਰਖ ਵੰਤ, ਪੇਖਿਓ ਬਿਅੰਤ।
ਚਿੰਤਾ ਬਿਸਾਰ, ਡਿੜ ਜੀਵ ਧਾਰ।
ਮਨ ਮੈ ਅਨੰਦ, ਸਰਬ ਤੋਰ ਫੰਦ।
ਹੋਇਕੈ ਖਲਾਸ, ਮਨ ਪੂਰ ਆਸ।
ਚਰਨੀ ਨਿਵਾਸ, ਕੀਨੋ ਬਿਲਾਸ।

॥ ਦੋਹਰਾ ॥

ਮਨ ਬਚ ਕ੍ਰਮ ਕਰ ਭਾਵਨੀ, ਸਤਿਗੁਰੂ ਸਿਉ ਚਿਤ ਲਾਇ।
ਸਾਂਤ ਭਈ ਤਿਹ ਤੇ ਤਬੈ, ਕੀਨੋ ਦਰਸਨ ਆਇ।

ਭੁਜੰਗ ਪ੍ਰਯਾਤ ਛੰਦ॥

ਦੀਓ ਦਰਸ ਐਸੇ ਕਹਾ ਕੈ ਉਚਾਰੋ
ਬਿਦਾ ਹੋਇ ਲੀਨੇ ਸਭੀ ਤੈ ਨਿਹਾਰੋ।
ਕਿਤੈ ਦਿਵਸ ਬੀਤੈ ਸਮੇਂ ਅੰਤ ਆਯੋ।
ਕਰੋ ਬੇਗ ਪ੍ਰਸਾਦਿ ਐਸੇ ਬਤਾਯੋ।
ਕਛੂ ਭੋਜਨੰ ਖਾਇਕੈ ਨੀਰ ਪੀਨਾ।
ਭਰੋਸਾ ਸਭੋ ਕੋ ਭਲੀ ਭਾਂਤ ਦੀਨਾ।
ਗਈ ਅਰਧ ਰਾਤੰ ਘਰੀ ਚਾਰ ਅਉਰੇ।।
ਭਏ ਸਬਦ ਰੂਪੀ ਕਰੀ ਬਾਤ ਅਉਰੇ।

ਦੋਹਿਰਾ॥

ਟੇਰ ਕਰੀ ਤਾਹੀ ਸਮੇਂ ਜਾਗੇ ਸਿੰਘ ਅਪਾਰ।
ਵਾਹਿਗੁਰੂ ਜੀ ਕੀ ਫਤਹਿ ਕਹੀ ਅੰਤ ਕੀ ਬਾਰ।
ਸੁਨਿ ਸੰਦੇਹ ਬਿਸਮੈ ਭਏ ਅਤਿ ਭਯਾਨ ਆਨ ਮਨ ਹੋਇ।
ਮਨ ਕੀ ਮਨ ਹੀ ਮੈ ਰਹੀ ਪੂਛੀ ਬਾਤ ਨਾ ਕੋਇ।

ਸਵੈਯਾ॥

ਬਿਸਮੈ ਸਭ ਹੋਇ ਰਹੇ ਮੰਨ ਮੈਂ,
ਕਛੂ ਕੀ ਕਛੂ ਹੋਇ ਗਈ ਅਬ ਹੀ।
ਮਿਲਕੈ ਸਭੁ ਸਿੰਘਨ ਤਾਹਿ ਸਮੇਂ,
ਇਹ ਭਾਂਤ ਬਿਚਾਰ ਕੀਓ ਤਬ ਹੀ।
ਸਸਕਾਰ ਕਰੋ ਨਿਸਹੀ ਕੇ ਸਮੇਂ,
ਨਿਕਸੇ ਨਹੀਂ ਭਾਨ ਕਹਿਓ ਸਭ ਹੀ।
ਇਮ ਕਾਰਨ ਕਾਰਜ ਕੇ ਕਰ ਹੀ,
ਮਿਲਿ ਜੋਤ ਸੋ ਜੋਤਿ ਗਈ ਤਬ ਹੀ।

ਦੋਹਰਾ॥

ਸੰਮਤ ਸੱਤ੍ਰਾ ਸੈ ਭਏ ਪੈਸਟ ਬਰਖ ਪ੍ਰਮਾਨ।
ਕਾਤਕ ਸੁਦ ਭਈ ਪੰਚਮੀ ਨਿਸ ਕਾਰਨ ਕਰ ਜਾਨ।

ਦੇਖਨ ਕੋ ਯੋਹੀ ਭਈ ਜਾਨਤ ਸਗਲ ਜਹਾਨ।
ਕੀਯਾ ਚਲਿਤ੍ਰ ਕਰਤਾਰ ਕੋ ਨਹਿਕਹਿ ਸਕਤ ਬਖਾਨ।

ਚੌਪਈ॥

ਏਕ ਦਿਵਸ ਕਾਰਨ ਤੇ ਆਗੇ।
ਮਿਲ ਕੈ ਸਿੰਘ ਪੂਛਨੇ ਲਾਗੇ।
ਕਵਨ ਰੂਪ ਆਪਨ ਪ੍ਰਭ ਕੀਨੋ।
ਤਿਨ ਕੇ ਜਵਾਬ ਭਾਂਤ ਇਹ ਦੀਨੋ।
ਤਹਾਂ ਸਮੇਂ ਗੁਰ ਬੈਨ ਸੁਨਾਯੋ।
ਖਾਲਸ ਅਪਨੇ ਰੂਪ ਬਤਾਯੋ।
ਖਾਲਸ ਹੀ ਸੋ ਹੈ ਮਮ ਕਾਮਾਂ।
ਬਖਸ਼ ਕੀਓ ਖਾਲਸ ਕੋ ਜਾਮਾਂ।

ਦੋਹਰਾ॥

ਖਾਲਸਾ ਮੇਰੋ ਰੂਪ ਹੈ ਹੌਂ ਖਾਲਸ ਕੇ ਪਾਸ।
ਆਦ ਅੰਤ ਹੀ ਹੋਤ ਹੈ ਖ਼ਾਲਸ ਮੈਂ ਪ੍ਰਗਾਸ।

ਲੋਟਨ ਛੰਦ॥

ਖਾਲਸਾ ਖਾਸ ਕਹਾਵੈ ਸੋਈ, ਜਾ ਕੇ ਹਿਰਦੇ ਭਰਮ ਨ ਹੋਈ।
ਭਰਮ ਭੇਖ ਤੇ ਰਹੇ ਨਿਆਰਾ, ਸੋ ਖਾਲਸ ਸਤਿਗੁਰੂ ਹਮਾਰਾ।

ਕਵੀ ਸੈਨਾਪਤੀ ਜੀ ਬਾਰੇ ਭਾਈ ਵੀਰ ਸਿੰਘ ਜੀ ਅਤੇ ਪ੍ਰੋਫੈਸਰ ਕਰਤਾਰ ਸਿੰਘ ਜੀ ਦੀ ਧਾਰਨਾ ਹੈ ਕਿ ਉਹ ਗੁਰੂ ਜੀ ਦੇ ਦਰਬਾਰੀ ਕਵੀ ਰਹੇ ਸਨ, ਇਸ ਆਪ ਦੇ ਸਮੇਂ ਦੇ ਹੀ ਹੋਣ ਕਰਕੇ ਉਨ੍ਹਾਂ ਦੀ ਲਿਖਤ ਸਭ ਤੋਂ ਜ਼ਿਆਦਾ ਪਰਮਾਣੀਕ ਹੈ। ਪ੍ਰੋਫੈਸਰ ਸਾਹਿਬ ਨੇ ਗੁਰ ਸੋਭਾ ਦੇ ਉਪਰੋਕਤ ਵਰਨਣ ਦਾ ਭਾਵ ਅਰਥ ਵਾਰਤਕ ਵਿਚ ਕਰਦਿਆਂ ਹੋਇਆਂ 'ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ' ਵਿਚ ਲਿਖਿਆ ਹੈ:-

"ਤਿੰਨ ਚਾਰ ਦਿਨ ਤਾਂ ਗੁਰੂ ਜੀ ਬਿਸਤਰੇ ਉਪਰ ਰਹੇ। ਫਿਰ ਸੰਗਤਾਂ ਦੀ ਬੇਨਤੀ ਮੰਨ ਕੇ ਦਰਬਾਰ ਕੀਤਾ ਅਤੇ ਖੁਲ੍ਹੇ ਦਰਸ਼ਨ ਦਿਤੇ। ਗੁਰੂ ਜੀ ਨੂੰ ਨਵਿਆਂ ਨਰੋਇਆਂ ਵੇਖ ਕੇ ਸਭ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ ਅਤੇ

ਖੁਸ਼ੀ ਖੁਸ਼ੀ ਘਰੋ ਘਰੀ ਚਲੇ ਗਏ। ਗੁਰੂ ਜੀ ਨੂੰ ਮਹਿਸੂਸ ਹੋਇਆ ਕਿ ਅੰਤ ਸਮਾਂ ਆ ਗਿਆ ਸੀ। ਇਕ ਰਾਤ ਅਧੀ ਰਾਤ ਤੋਂ ਚਾਰ ਕੁ ਘੜੀਆਂ ਪਿਛੋਂ ਆਪ ਜੀ ਉਠੇ ਤੇ ਸ਼ਬਦ ਵਿਚ ਲੀਨ ਹੋ ਗਏ। ਫਿਰ ਸਿੰਘਾਂ ਨੂੰ ਆਵਾਜ਼ ਮਾਰੀ ਅਤੇ ਵਾਹਿਗੁਰੂ ਜੀ ਕੀ ਫਤਿਹ ਬੁਲਾ ਕੇ ਆਪਣੇ ਪਿਤਾ ਪਰਮਾਤਮਾ ਦੇ ਦਰਬਾਰ ਜਾ ਹਾਜ਼ਰ ਹੋਏ। ਸਿੰਘਾਂ ਨੇ ਮਿਲ ਕੇ ਗੁਰਮਤਾ ਕੀਤਾ ਕਿ ਉਸੇ ਵੇਲੇ ਸਸਕਾਰ ਕੀਤਾ ਜਾਵੇ।

"ਗੁਰੂ ਸਾਹਿਬ ਦੇ ਦਰਬਾਰੀ ਕਵੀ ਸੈਨਾਪਤੀ ਦੀ ਰਚੀ ਹੋਈ 'ਸ੍ਰੀ ਗੁਰ ਸੋਭਾ' ਵਿਚ ਇਸ ਤਰ੍ਹਾਂ ਲਿਖਿਆ ਹੈ। ਸਾਡੀ ਜਾਚੇ ਇਹ ਵਾਰਤਾ ਸਭਨਾਂ ਵਿਚੋਂ ਵਧੇਰੇ ਮੰਨਣਯੋਗ ਹੈ।"

"ਇਹੋ ਪ੍ਰੋਫੈਸਰ ਕਰਤਾਰ ਸਿੰਘ ਜੀ ਆਪਣੇ ਦੂਸਰੇ ਗ੍ਰੰਥ "ਸਿਖ ਇਤਿਹਾਸ ਭਾਗ ਪਹਿਲਾ, ਜੀਵਨ ਦਸ ਪਾਤਸ਼ਾਹੀਆਂ" ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਛੁਰਾ ਵੱਜਣ ਦੀ ਘਟਨਾ ਦਾ ਜ਼ਿਕਰ ਕਰਦਿਆਂ ਲਿਖਦੇ ਹਨ– "ਇਸ ਗਰਜ਼ ਲਈ ਉਸ ਨੇ ਦੋ ਪਠਾਣ ਗੁਰੂ ਜੀ ਦੇ ਮਗਰ ਭੇਜੇ, ਉਹ ਨੰਦੇੜ ਪਹੁੰਚੇ ਤੇ ਸ਼ਰਧਾਲੂ ਬਣ ਕੇ ਗੁਰੂ ਜੀ ਦੇ ਦਰਬਾਰ ਵਿਚ ਰੋਜ਼ ਨੇਮ ਨਾਲ ਹਾਜ਼ਰ ਹੋਣ ਲਗ ਪਏ। ਉਹ ਆਪਣੇ ਮਿਥੇ ਹੋਏ ਕਾਰੇ ਲਈ ਮੌਕਾ ਤਾੜਦੇ ਰਹੇ। ਇਕ ਦਿਨ ਰਹਿਰਾਸ ਦੇ ਦੀਵਾਨ ਮਗਰੋਂ ਗੁਰੂ ਜੀ ਬਿਰਾਜੇ ਤੇ ਟਿਕੇ ਹੋਏ ਸਨ, ਆਪ ਦੇ ਪ੍ਰਾਸ ਕੇਵਲ ਇਕ ਸੇਵਕ ਸੀ ਉਹ ਵੀ ਸੁਤੇ ਨੀਂਦੇ ਜਿਹਾ ਸੀ। ਇਹ ਦੋਵੇਂ ਪਠਾਣ ਵੀ ਗੁਰੂ ਜੀ ਪਾਸ ਬੈਠੇ ਸਨ। ਇਕ ਨੇ ਝੱਟ ਉਠਕੇ ਗੁਰੂ ਜੀ ਦੀ ਵੱਖੀ ਵਿਚ ਛੁਰਾ ਖੋਭ ਦਿੱਤਾ। ਉਹ ਦੂਜਾ ਵਾਰ ਕਰਨ ਵਾਲਾ ਹੀ ਸੀ ਕਿ ਗੁਰੂ ਜੀ ਉਸ ਨੂੰ ਤਲਵਾਰ ਨਾਲ ਝਟਕਾ ਦਿੱਤਾ, ਦੂਜਾ ਪਠਾਣ ਭਜ ਗਿਆ ਪਰ ਉਸ ਨੂੰ ਸਿਖਾਂ ਨੇ ਮਾਰ ਮੁਕਾਇਆ।

"ਗੁਰੂ ਜੀ ਦਾ ਜ਼ਖਮ ਸੀਤਾ ਗਿਆ ਅਤੇ ਰਾਜ਼ੀ ਹੋਣ ਲਗ ਗਿਆ। ਆਸ ਸੀ ਉਹ ਛੇਤੀ ਠੀਕ ਹੋ ਜਾਵੇਗਾ। ਕੁਝ ਦਿਨ ਮਗਰੋਂ ਆਪ ਇਕ ਸਖਤ ਕਮਾਨ ਨੂੰ ਚਿੱਲਾ ਚੜ੍ਹਾਉਣ ਲਗੇ ਤਾਂ ਅੱਲ੍ਹੇ ਜ਼ਖ਼ਮ ਦੇ ਤੋਪੇ ਟੁਟ ਗਏ ਅਤੇ ਲਹੂ ਵਗ ਤੁਰਿਆ। ਆਪ ਨੇ ਮਹਿਸੂਸ ਕਰ ਲਿਆ ਕਿ ਸਾਡੀ ਸਚਖੰਡ ਵਾਪਸੀ ਦਾ ਸਮਾਂ ਆ ਗਿਆ ਹੈ। **ਆਪ ਨੇ ਪੰਜ ਪੈਸੇ ਤੇ ਨਰੇਲ ਸ੍ਰੀ ਗੁਰੂ**

**ਗ੍ਰੰਥ ਸਾਹਿਬ ਅੱਗੇ ਰਖ ਕੇ ਮੱਥਾ ਟੇਕਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਦਿੱਤੀ।** ਅਗਲੇ ਦਿਨ ਆਪ ਜੋਤੀ ਜੋਤ ਸਮਾ ਗਏ।"

ਪਾਠਕਾਂ ਨੇ ਵੇਖ ਹੀ ਲਿਆ ਹੈ ਕਿ ਪ੍ਰੋਫੈਸਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਬਾਰੇ ਦੋਹਰਾ ਬਿਆਨ ਦੇ ਰਹੇ ਹਨ। ਪਹਿਲੇ ਵਿਚ ਸੈਨਾਪਤੀ ਲਿਖਤ 'ਸ੍ਰੀ ਗੁਰ ਸੋਭਾ' ਨੂੰ ਆਧਾਰ ਬਣਾ ਕੇ ਉਸ ਨੂੰ ਵਧੇਰੇ ਪਰਮਾਣੀਕ ਮੰਨਦੇ ਹਨ। ਉਸ ਵਿਚ ਨਾ ਤੇ ਕਿਸੇ ਸਖਤ ਕਮਾਨ ਨੂੰ ਢਿੱਲੇ ਚਾੜ੍ਹਨ ਦਾ ਜ਼ਿਕਰ ਹੈ, ਨਾ ਅੱਲ੍ਹੇ ਜ਼ਖ਼ਮਾਂ ਦੇ ਤੋਪੇ ਟੁੱਟਣ ਦਾ ਅਤੇ ਨਾ ਹੀ ਪੰਜ ਪੈਸੇ ਤੇ ਨਰੇਲ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਰੱਖ ਕੇ ਮੱਥਾ ਟੇਕ ਕੇ ਗ੍ਰੰਥ ਸਾਹਿਬ ਨੂੰ ਗੁਰਤਾ ਦੇਣ ਦਾ। ਇਸ ਤੋਂ ਉਲਟ 'ਸ੍ਰੀ ਗੁਰ ਸੋਭਾ ਵਿਚ ਕਿਸੇ ਗ੍ਰੰਥ ਦਾ ਜ਼ਿਕਰ ਤਕ ਵੀ ਨਹੀਂ।

ਪ੍ਰੋਫੈਸਰ ਸਾਹਿਬ ਦੇ ਦੋਹਾਂ ਬਿਆਨਾਂ ਤੋਂ ਹੀ ਪਤਾ ਨਹੀਂ ਲੱਗਾ ਕਿ ਉਹ ਦੋਹਾਂ ਵਿਚੋਂ ਕਿਸ ਨੂੰ ਸਹੀ ਮੰਨਦੇ ਹਨ ਤੇ ਕਿਸ ਨੂੰ ਗਲਤ। ਇਨ੍ਹਾਂ ਤੋਂ ਸਿਰਫ ਇਕ ਗੱਲ ਹੀ ਸਾਡੇ ਸਾਹਮਣੇ ਉਭਰ ਕੇ ਆਉਂਦੀ ਹੈ, ਤੇ ਉਹ ਇਹ ਕਿ ਪ੍ਰੋਫੈਸਰ ਕਰਤਾਰ ਸਿੰਘ ਐਮ.ਏ. ਦੋਹਾਂ ਬਿਆਨਾਂ ਨਾਲ ਦੋਹਾਂ ਦਾ ਹੀ ਖੰਡਨ ਕਰ ਰਹੇ ਹਨ ਤੇ ਪਾਠਕਾਂ ਨੂੰ ਇਸ ਸਮੱਸਿਆ ਦੇ ਹੱਲ ਲਈ ਤੀਸਰਾ ਰਾਹ ਚੁਣਨ ਲਈ ਕਹਿ ਰਹੇ ਹਨ।

ਹੁਣ ਅਸੀਂ ਜ਼ਰਾ ਸੈਨਾਪਤੀ ਦੀ ਲਿਖਤ 'ਗੁਰ ਸੋਭਾ' ਤੇ ਵਿਚਾਰ ਕਰਾਂਗੇ। ਸ੍ਰੀ ਗੁਰ ਸੋਭਾ ਅਸੰਗਤੀਆਂ ਤੇ ਆਤਮ ਵਿਰੋਧਾਂ ਦਾ ਇਕ ਮਜ਼ਮੂਆ ਹੈ। ਉਹ ਛੁਰੇ ਵਾਲੀ ਘਟਨਾ ਦਾ ਵਰਨਣ ਹੀ ਏਥੋਂ ਅਰੰਭ ਕਰਦੇ ਹਨ- "ਸੁਨੀ ਸਾਖ ਐਸੇ ਪਠਾਨ ਏਕ ਆਯੋ।" ਅਰਥਾਤ ਕਹਾਣੀ ਸੁਣੀ ਹੈ ਕਿ ਇਕ ਪਠਾਨ ਆਇਆ ਸੀ। ਪਰ ਜਦੋਂ ਉਹ ਆਰਾਮ ਕਰ ਰਹੇ ਗੁਰੂ ਸਾਹਿਬ ਉੱਤੇ ਛੁਰੇ ਦਾ ਇਕ ਵਾਰ ਕਰਕੇ ਦੂਸਰੇ ਵਾਰ ਦੀ ਤਿਆਰੀ ਕਰਦਿਆਂ ਹੋਇਆਂ ਗੁਰੂ ਸਾਹਿਬ ਹਥੋਂ ਬਿਜਲੀ ਜਿਹੀ ਤੇਜੀ ਨਾਲ ਮਾਰਿਆ ਜਾਂਦਾ ਹੈ ਅਤੇ ਗੁਰੂ ਜੀ ਪੁਕਾਰ ਕੇ ਕਹਿੰਦੇ ਹਨ ਕਿ ਕੋਈ ਨੇੜੇ ਹੈ? ਫਿਰ ਜਦੋਂ ਕਈ ਸਿੰਘ ਆ ਹਾਜ਼ਰ ਹੁੰਦੇ ਹਨ ਐਨ ਉਸੇ ਵੇਲੇ ਦੋ ਹੋਰ ਪਠਾਣ ਭੱਜਦੇ ਹੋਏ ਸਿੰਘਾਂ ਹਥੋਂ ਮਾਰੇ ਜਾਂਦੇ ਵਿਖਾਏ ਹਨ **"ਭਜੇ ਤਾਹਿ ਸਾਥੀ ਘਨੇ ਸਿੰਘ ਧਾਇ ਲੀਯੋ ਮਾਰ ਦੋਨੋ ਨਹੀਂ ਜਾਨ ਪਾਏ।"** ਇਹ ਦੋ ਸਾਥੀ ਫਿਰ ਕਿਥੋਂ ਟਪਕ

ਪਏ? ਕੀ ਉਹ ਸਿਰਫ ਸਿੰਘਾਂ ਹਥੋਂ ਮਰਨ ਲਈ ਹੀ ਆਏ ਸਨ? ਜਦੋਂ ਉਨ੍ਹਾਂ ਦਾ ਸਾਥੀ ਗੁਰੂ ਸਾਹਿਬ ਨੂੰ ਛੁਰਾ ਮਾਰ ਰਿਹਾ ਸੀ ਤਾਂ ਉਨ੍ਹਾਂ ਨੇ ਕਿਵੇਂ ਮੌਕਾ ਦੇ ਦਿਤਾ ਕਿ ਗੁਰੂ ਸਾਹਿਬ ਜਵਾਬੀ ਹਮਲਾ ਕਰਕੇ ਉਨ੍ਹਾਂ ਦੇ ਸਾਥੀ ਨੂੰ ਪਾਰ ਬੁਲਾ ਦੇਣ? ਕੀ ਉਹ ਇਕ ਪਠਾਣ ਤੇ ਗੁਰੂ ਜੀ ਦੁੰਦ ਯੁਧ ਕਰ ਰਹੇ ਸਨ ਜੋ ਇਹ ਦੋਵੇਂ ਤਮਾਸ਼ਾਈ ਬਣ ਕੇ ਖੜ੍ਹੇ ਰਹੇ ਤੇ ਫਿਰ ਬੜੇ ਭਲੇ ਮਾਨਸਾਂ ਵਾਂਗ ਆਪ ਵੀ ਮਾਰੇ ਗਏ?

ਅੱਗੇ ਚਲ ਕੇ ਸੈਨਾਪਤੀ ਜੀ ਗੁਰੂ ਜੀ ਦੀ ਜ਼ਬਾਨੀ ਅਖਵਾਉਂਦੇ ਹਨ- "ਕਰੀ ਮੁਹ ਰੱਛਾ ਸ੍ਰੀ ਅਕਾਲ ਜੀ ਨੇ।" ਫਿਰ ਲਿਖਦੇ ਹਨ "ਦਰਸ ਦਇਆ ਕਰਕੇ ਦੇਯੋ ਬਹੁਰ ਬਿਦਾ ਸਭ ਕੀਨ। ਉਪਮਾ ਅਪਰ ਅਪਾਰ ਹੈ **ਨਉਤਨ ਕਥਾ ਨਵੀਨ।**"

ਉਪਰਲੀ ਤੁਕ ਵਿਚ ਗੁਰੂ ਜੀ ਫੁਰਮਾਉਂਦੇ ਹਨ ਕਿ ਮੇਰੀ ਰੱਛਿਆ ਅਕਾਲ ਪੁਰਖ ਨੇ ਕੀਤੀ ਹੈ। ਭਾਵ ਕਿ ਸੱਚ ਖੰਡ ਦੀ ਯਾਤਰਾ ਦਾ ਸਮਾਂ ਅਜੇ ਨਹੀਂ ਆਇਆ। ਅਤੇ ਦੂਸਰੀ ਤੁਕ ਵਿਚ ਕਵੀ ਜੀ ਫੁਰਮਾਉਂਦੇ ਹਨ ਕਿ ਨਵੀਂ ਨਰੋਈ ਦੇਹ ਅਤੇ ਨਵੇਂ ਹੀ ਬਚਨ ਸਨ। ਭਾਵ ਇਹ ਕਿ ਸ਼ਬਦ ਸਰੂਪ ਹੋਣ ਵਾਲੀਆਂ ਸੰਭਾਵਨਾਵਾਂ ਖਤਮ ਹੋ ਗਈਆਂ ਸਨ।

ਫਿਰ ਕਵੀ ਜੀ ਲਿਖਦੇ ਹਨ-

"ਕਿਤੈ ਦਿਵਸ ਬੀਤੇ ਸਮੇਂ ਅੰਤ ਆਯੋ।
ਕਰੇ ਬੇਗਿ ਪ੍ਰਸਾਦਿ ਐਸੇ ਬਤਾਯੋ।
ਕਤੁ ਭੋਜਨੰ ਖਾਇਕੈ ਨੀਰ ਪੀਨਾ।
ਭਰੋਸਾ ਸਭੋ ਕੋ ਭਲੀ ਭਾਂਤ ਦੀਨਾ।
ਗਈ ਅਰਧ ਰਾਤੰ ਘਰੀ ਚਾਰ ਔਰੇ।
ਭਏ ਸ਼ਬਦ ਰੂਪੀ ਕਰੀ ਬਾਤ ਔਰੇ।"

ਇਸ ਤਰ੍ਹਾਂ ਅਣਪੁੱਛੀ ਰਹਿ ਗਈ ਅਸਲ ਗੱਲ ਨੂੰ ਕਵੀ ਸੈਨਾਪਤੀ ਜੀ ਜਾਂ ਉਨ੍ਹਾਂ ਤੋਂ ਬਾਅਦ ਦੇ ਆਖੇਪਕਾਰ "ਏਕ ਦਿਵਸ ਕਾਰਨ ਤੇ ਆਗੇ" ਦੇ ਪ੍ਰਸੰਗ ਰਾਹੀਂ ਇਕ ਦਿਨ ਪਹਿਲਾਂ ਨਾਲ ਜੋੜਨੀ ਚਾਹੁਣ ਤਾਂ ਇਹ ਜੁੜਨੀ ਨਹੀਂ। ਇਤਿਹਾਸ ਦੇ ਇਕੋ ਪ੍ਰਸੰਗ ਦੀਆਂ ਅਗੜ-ਪਿਛੜ ਆਉਣ

ਵਾਲੀਆਂ ਸਤਰਾਂ ਵਿਚ ਇਸ ਤਰ੍ਹਾਂ ਦੀ ਆਤਮ-ਵਿਰੋਧੀ ਗੱਲ ਦੀ ਕੋਈ ਗੁੰਜਾਇਸ਼ ਨਹੀਂ ਹੁੰਦੀ।

ਇਸ ਦੇ ਬਾਵਜੂਦ ਉਨ੍ਹਾਂ ਸੱਜਣਾਂ ਨੂੰ ਕੀ ਆਖੀਏ ਜਿਹੜੇ ਕਵੀ ਸੈਨਾਪਤੀ ਦੀ ਉਪਰੋਕਤ ਲਿਖਤ ਨੂੰ ਤਾਂ ਸਹੀ ਅਤੇ ਬਹੁਤੀ ਸੱਚੀ ਹੋਣ ਦਾ ਐਲਾਨ ਕਰਦੇ ਹਨ ਪਰ ਆਪਣੇ ਮਨੋ ਬਣਾਏ 'ਗ੍ਰੰਥ ਗੁਰੂ' ਦੇ ਸਿਧਾਂਤ ਦੇ ਸਬੂਤ ਵਜੋਂ ਸੈਨਾਪਤੀ ਜੀ ਦੀ ਲਿਖਤ ਵਿਚੋਂ ਇਕ ਅੱਖਰ ਵੀ ਪੇਸ਼ ਨਹੀਂ ਕਰਦੇ। ਸੈਨਾਪਤੀ ਦੀ ਲਿਖਤ 'ਸ੍ਰੀ ਗੁਰ ਸੋਭਾ' ਵਿਚ ਆਏ 'ਏਕ ਦਿਵਸ ਕਾਰਨ ਤੇ ਆਗੇ' ਮਿਲਕੈ ਸਿੰਘ ਪੂਛਨੇ ਲਾਗੇ, ਕਵਨ ਰੂਪ ਆਪਨ ਪ੍ਰਭ ਕੀਨੋ।" ਵਾਲੇ ਪ੍ਰਸੰਗ ਵਿਚ ਭਾਈ ਵੀਰ ਸਿੰਘ ਜੀ ਪ੍ਰੋ: ਕਰਤਾਰ ਸਿੰਘ ਜੀ ਦੇ ਹਿਸਾਬ ਨਾਲ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇਣ ਵਾਲੀ ਗੱਲ ਆਉਣੀ ਚਾਹੀਦੀ ਸੀ-ਪਰ ਉਹ ਆਈ ਨਹੀਂ।

ਸੋ ਇਸ ਲਿਖਤ ਨੂੰ ਆਪਣੀਆਂ ਅਸੰਗਤੀਆਂ ਤੇ ਆਤਮ ਵਿਰੋਧਾਂ ਸਦਕਾ ਉਹ ਮਰਯਾਦਾ ਹਾਸਿਲ ਨਹੀਂ ਹੋ ਸਕਦੀ ਜਿਸ ਨੂੰ ਇਤਿਹਾਸਕ ਪਰਮਾਣੀਕਤਾ ਦੀ ਮਰਯਾਦਾ ਆਖਿਆ ਜਾ ਸਕੇ।

ਹੁਣ ਅਸੀਂ ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਲਿਖਤ ਸੂਰਜ ਪ੍ਰਕਾਸ਼ ਵਿਚ ਨੰਦੇੜ ਕਾਂਡ ਦੇ ਕੁਝ ਹਿੱਸੇ ਦੀ ਚਰਚਾ ਕਰਾਂਗੇ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਪਠਾਣ ਹੱਥੀਂ ਛੁਰਾ ਵੱਜਣ ਵਾਲੀ ਸੂਰਜ ਪ੍ਰਕਾਸ਼ ਵਿਚ ਬਿਆਨੀ ਸਾਰੀ ਘਟਨਾ ਨੂੰ ਗਲਤ ਸਿੱਧ ਕੀਤਾ ਹੈ ਤੇ ਉਹ ਇਸ ਗੱਲ ਨੂੰ ਕਿਸੇ ਤਰ੍ਹਾਂ ਵੀ ਮੰਨਣ ਲਈ ਤਿਆਰ ਨਹੀਂ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪਠਾਣ ਨੂੰ ਛੁਰਾ ਮਾਰਨ ਦੀ ਪ੍ਰੇਰਨਾ ਦਿੱਤੀ ਸੀ। ਇਸ ਸਿਲਸਿਲੇ ਵਿਚ ਭਾਈ ਸਾਹਿਬ ਕਵੀ ਸੈਨਾਪਤੀ ਦੇ ਬਿਆਨ ਨੂੰ ਸਹੀ ਮੰਨਦੇ ਹਨ। ਇਕ ਹੱਥ ਲਿਖਤ ਪੁਸਤਕ 'ਚਤੁਰਜੁਗੀ'* ਦੇ ਆਧਾਰ ਉੱਤੇ ਉਹ ਪਠਾਣ ਨੂੰ ਸਰਹੰਦ ਦੇ ਸੂਬੇ ਵਜ਼ੀਰ ਖਾਂ ਕੋਲ ਭੇਜਿਆ ਮੰਨਦੇ ਹਨ। ਅਸੀਂ ਜਿਵੇਂ ਕਿ ਪਿੱਛੇ ਦੱਸ ਆਏ ਹਾਂ-ਪਠਾਣ ਨੂੰ ਬਹਾਦਰ ਸ਼ਾਹ

*ਇਸ ਪੁਸਤਕ ਦਾ ਕੋਈ ਥਹੁ ਪਤਾ ਨਹੀਂ ਲਗਦਾ। ਜਾਪਦਾ ਹੈ ਕਿ ਇਹ ਭਾਈ ਸਾਹਿਬ ਦੀ ਮਨੋ ਕਲਪਤ ਕਿਤਾਬ ਹੈ ਜਿਸ ਦੀ ਕੋਈ ਹੋਂਦ ਹੈ ਹੀ ਨਹੀਂ। (ਲੇਖਕ)

ਵਲੋਂ ਭੇਜਿਆ ਮੰਨਦੇ ਹਾਂ।

ਜਿਸਦੀ ਪ੍ਰੋੜਤਾ ਅਕਾਲੀ ਇਤਿਹਾਸਕਾਰ ਡਾਕਟਰ ਗੰਡਾ ਸਿੰਘ ਜੀ ਵੀ 'ਮਾਖ਼ਜ਼ੇ ਤਵਾਰੀਖ ਸਿੱਖਾਂ' ਵਿਚ ਤੋਜ਼ਕ ਜਹਾਂਗੀਰ ਦੇ ਬਿਆਨ ਵਿਚ ਕਰਦੇ ਹਨ।

ਪ੍ਰੋਫੈਸਰ ਕਰਤਾਰ ਸਿੰਘ ਜੀ ਵੀ ਸੂਰਜ ਪ੍ਰਕਾਸ਼ ਵਿਚ ਬਿਆਨ ਕੀਤੇ ਪਠਾਣ ਵਾਲੇ ਬਿਆਨ ਨੂੰ ਸਹੀ ਨਾ ਮੰਨ ਕੇ ਭਾਈ ਵੀਰ ਸਿੰਘ ਜੀ ਦੇ ਅਨੁਸਾਰ ਹੀ ਸੋਚਦੇ ਹਨ। ਭਾਵ ਇਹ ਕਿ ਸਾਡਾ ਤੇ ਉਪਰੋਕਤ ਦੋਹਾਂ ਇਤਿਹਾਸਕਾਰਾਂ ਦਾ ਸੂਰਜ ਪ੍ਰਕਾਸ਼ ਵਿਚ ਵਰਣਿਤ ਪਠਾਣ ਨਾਲ ਸਬੰਧਤ ਪ੍ਰਸੰਗ ਨੂੰ ਸਹੀ ਨਾ ਸਮਝਣ ਤਕ ਦਾ ਦ੍ਰਿਸ਼ਟੀਗਤ ਮੇਲ ਹੈ। ਪਰ ਜਿਵੇਂ ਕਿ ਭਾਈ ਸਾਹਿਬ ਸੂਰਜ ਪ੍ਰਕਾਸ਼ ਦੇ ਬਹੁਤੇ ਹਿੱਸੇ, ਕਿਤੇ ਕਿਤੇ ਸੌ ਸਾਖੀ ਦੇ ਪੰਡਿਤਾਂ ਤੋਂ ਪ੍ਰਭਾਵਤ ਅਤੇ ਬਹੁਤ ਥਾਈਂ-ਭਾਈ ਸੰਤੋਖ ਸਿੰਘ ਜੀ ਦੇ ਚਲਾਣੇ ਤੋਂ ਬਾਅਦ ਦੇ ਅਤੇ ਸੂਰਜ ਪ੍ਰਕਾਸ਼ ਦੇ ਛਪਣ ਤੋਂ ਪਹਿਲਾਂ ਦੇ ਕੁਝ ਹਿੱਸਿਆਂ ਨੂੰ ਆਖੇਪਕਾਰਾਂ ਦੀਆਂ ਲਿਖਤਾਂ ਮੰਨਦੇ ਹਨ- ਅਸੀਂ ਵੀ ਇਸ ਗ੍ਰੰਥ ਨੂੰ ਇਤਿਹਾਸ ਦੇ ਦ੍ਰਿਸ਼ਟੀਕੋਣ ਤੋਂ ਕੁਝ ਸਹੀ, ਕੁਝ ਗਲਤ ਤੇ ਆਖੇਪਕ ਮੰਨਦੇ ਹਾਂ।

ਗੁਰੂ ਜੀ ਨੂੰ ਛੁਰਾ ਵੱਜਣ ਤੇ ਜ਼ਖ਼ਮ ਦੇ ਸੀਤੇ ਜਾਣ ਤਕ ਵੱਖ ਵੱਖ ਇਤਿਹਾਸਕ ਰਸਤਿਆਂ ਰਾਹੀਂ ਅਸੀਂ ਸਾਰੇ ਇਕ ਨੁਕਤੇ ਉਤੇ ਪੁਜ ਜਾਂਦੇ ਹਾਂ ਕਿ ਆਪ ਜੀ ਨੂੰ ਲੱਗਾ ਜ਼ਖ਼ਮ ਸਿਊਣ ਤੋਂ ਬਾਅਦ ਠੀਕ ਹੋ ਗਿਆ ਸੀ।

ਪ੍ਰੋਫੈਸਰ ਕਰਤਾਰ ਸਿੰਘ ਜੀ ਆਪਣੇ ਇਕ ਬਿਆਨ ਦੇ ਸਹਾਰੇ ਸੂਰਜ ਪ੍ਰਕਾਸ਼ ਵਿਚ ਵਰਣਿਤ ਇਕ ਸਖਤ ਕਮਾਨ ਦਾ ਚਿੱਲਾ ਚੜ੍ਹਾਉਣ ਕਰ ਕੇ ਗੁਰੂ ਜੀ ਦੇ ਜ਼ਖ਼ਮ ਦੇ ਤੋਪੇ ਟੁਟਣ ਤਕ ਸੈਨਪਤੀ ਜੀ ਨਾਲੋਂ ਨਿਖੜ ਕੇ ਸੂਰਜ ਪ੍ਰਕਾਸ਼ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨਾਲ ਜਾ ਰਲਦੇ ਹਨ।

ਅਸੀਂ, ਆਪਣੇ ਇਸ ਦ੍ਰਿਸ਼ਟੀਕੋਣ ਦੇ ਆਧਾਰ ਉਤੇ ਕਿ ਪਠਾਣ ਨੂੰ ਬਹਾਦਰ ਸ਼ਾਹ ਨੇ ਹੀ ਘੱਲਿਆ ਸੀ -ਸਖ਼ਤ ਕਮਾਨ ਦਾ ਚਿੱਲਾ ਚੜ੍ਹਾਉਣ ਤੇ ਤੋਪੇ ਟੁੱਟਣ ਦੀ ਘਟਨਾ ਪਿਛੇ ਵੀ ਬਹਾਦਰ ਸ਼ਾਹ ਦਾ ਹੱਥ ਹੀ ਵੇਖਦੇ ਹਾਂ।

ਬਹਾਦਰ ਸ਼ਾਹ ਨੂੰ ਸ਼ਾਇਦ ਇਹ ਆਸ ਨਹੀਂ ਸੀ ਕਿ ਗੁਰੂ ਜੀ ਛੁਰੇ ਦੇ ਜ਼ਖ਼ਮ ਦੇ ਤਾਬ ਲਿਆ ਸਕਣਗੇ ਤੇ ਫਿਰ ਠੀਕ ਹੋ ਜਾਣਗੇ, ਪਰ ਆਪ ਠੀਕ ਹੋ ਗਏ। ਇਸ ਤੇ ਬਹਾਦਰ ਸ਼ਾਹ ਦੇ ਸਾਹਮਣੇ ਆਪ ਜੀ ਦੀ ਹਸਤੀ ਦਾ

ਸਵਾਲ ਫਿਰ ਜਿਉਂ ਦਾ ਤਿਉਂ ਖੜ੍ਹਾ ਹੋ ਗਿਆ । ਇਕ ਸਵਾਲ ਮੁਤਾਬਕ ਉਹ ਹੁਣ ਇਹ ਜਾਣ ਲੈਣਾ ਚਾਹੁੰਦਾ ਸੀ ਕਿ ਗੁਰੂ ਜੀ ਦੀ ਆਪਣੀ ਦੇਹ ਦੀ ਸ਼ਕਤੀ ਕਿੰਨੀ ਕੁ ਹੈ, ਸਮੇਂ ਦੀ ਝਾਲ ਝੱਲ ਸਕਦੀ ਹੈ? ਤੇ ਆਪ ਜੀ ਨਾਲ ਅਗੋਂ ਕਿਵੇਂ ਨਿਬੜਨਾ ਹੈ। ਇਸ ਜਾਣਕਾਰੀ ਲਈ ਬਹਾਦਰ ਸ਼ਾਹ ਨੇ ਆਪਣੇ ਦੋ ਖਾਸ ਉਮਰਾਵਾਂ ਨੂੰ ਸੁਖ ਸਾਂਦ ਪੁੱਛਣ ਦੇ ਬਹਾਨੇ ਗੁਰੂ ਜੀ ਕੋਲ ਘੱਲਿਆ। ਗੁਰੂ ਜੀ ਨੇ ਉਨ੍ਹਾਂ ਦੋਹਾਂ ਨੂੰ ਦੀਵਾਨ ਵਿਚ ਆਦਰ ਨਾਲ ਕੋਲ ਬਿਠਾਇਆ। ਉਨ੍ਹਾਂ ਨੇ ਗੁਰੂ ਜੀ ਦੀ ਸੇਹਤ ਬਾਰੇ ਬਹਾਦਰ ਸ਼ਾਹ ਦੀ ਚਿੰਤਾ ਦੱਸੀ। ਗੁਰੂ ਜੀ ਦੇ ਕੋਲ ਹੀ ਬਹੁਤ ਸਾਰੇ ਅਸਤ੍ਰ ਪਏ ਹੋਏ ਸਨ। ਉਨ੍ਹਾਂ ਵਿਚ ਇਹੋ ਜਿਹੀਆਂ ਦੋ ਕਮਾਨਾਂ ਵੀ ਸਨ ਜਿਹੜੀਆਂ ਬਹੁਤ ਹੀ ਭਾਰੀਆਂ ਸਨ। ਕਵੀ-ਕਲਪਨਾ ਅਨੁਸਾਰ ਦੋਹਾਂ ਉਮਰਾਵਾਂ ਦੇ ਮਨ ਵਿਚ ਇਹ ਖਿਆਲ ਆਉਂਦਾ ਹੈ ਕਿ ਇਹ ਕਮਾਨਾਂ ਸਿਰਫ ਲੋਕ-ਵਿਖਾਵੇ ਤੇ ਡਰ ਪੈਦਾ ਕਰਨ ਲਈ ਹੀ ਗੁਰੂ ਜੀ ਨੇ ਆਪਣੇ ਕੋਲ ਰੱਖੀਆਂ ਹੋਈਆਂ ਹਨ- ਨਹੀਂ ਤੇ ਸੰਸਾਰ ਵਿਚ ਅਜਿਹਾ ਬਲੀ ਪੁਰਖ ਕੌਣ ਹੈ ਜਿਹੜਾ ਇਨ੍ਹਾਂ ਕਮਾਨਾਂ ਨੂੰ ਚਿੱਲੇ ਚੜ੍ਹਾ ਕੇ ਤੀਰ ਚਲਾ ਸਕੇ। ਗੁਰੂ ਜੀ ਨੇ ਉਨ੍ਹਾਂ ਦੇ ਮਨ ਦੀ ਗੱਲ ਜਾਣ ਲਈ ਤੇ ਇਸ ਗੱਲ ਉਤੇ ਆਪ ਨੂੰ ਗੁੱਸਾ ਵੀ ਆਇਆ ਕਿ ਇਹ ਲੋਕ ਮੈਨੂੰ ਪਖੰਡੀ ਜਾਂ ਢੱਡੀ ਸਮਝਦੇ ਹਨ।

ਇਸ ਗੁੱਸੇ ਵਿਚ ਆਪ ਨੇ ਦੋਵੇਂ ਕਮਾਨਾਂ ਇਕੱਠੀਆਂ ਹੀ ਚੁਕ ਲਈਆਂ ਤੇ ਉਨ੍ਹਾਂ ਦੇ ਕਈ ਸਾਰੇ ਬਾਲੇ ਵੀ ਕਢੇ। ਇਸ ਤਰ੍ਹਾਂ ਜ਼ੋਰ ਲਗਾਉਣ ਨਾਲ ਅੱਲ੍ਹੇ ਜ਼ਖ਼ਮ ਦੇ ਤੋਪੇ ਟੁਟ ਗਏ ਤੇ ਖੂਨ ਵਗ ਤੁਰਿਆ। ਉਸ ਖੂਨ ਨਾਲ ਗੁਰੂ ਜੀ ਦਾ ਚੋਲਾ ਲਾਲ ਹੋ ਗਿਆ। ਸਿੰਘਾਂ ਤੇ ਦੋਹਾਂ ਉਮਰਾਵਾਂ ਨੇ ਕਿਹਾ ਕਿ ਆਪ ਨੇ ਇਹ ਕੀ ਕੀਤਾ ਹੈ। ਗੁਰੂ ਜੀ ਨੇ ਦੋਹਾਂ ਉਮਰਾਵਾਂ ਨੂੰ ਸਿਰੋਪਾਓ ਦੇ ਕੇ ਵਿਦਾ ਕੀਤਾ ਤੇ ਦੂਸਰੇ ਕੰਮ ਵਿਚ ਲਗ ਪਏ। ਉਪਰੋਕਤ ਸਾਰੀ ਘਟਨਾ ਤੋਂ ਜਿਹੜੀ ਗੱਲ ਉਘੜ ਕੇ ਸਾਹਮਣੇ ਆਉਂਦੀ ਹੈ - ਉਹ ਬਹਾਦਰ ਸ਼ਾਹ ਦੀ ਉਹ ਚਾਲ ਹੈ ਜਿਸ ਨੂੰ ਅਗੋਂ ਚਲਾਉਣਾ ਚਾਹੁੰਦਾ ਸੀ। ਬਹਾਦਰ ਸ਼ਾਹ ਅਤੇ ਉਸ ਦੇ ਉਮਰਾਵਾਂ ਤੋਂ ਗੁਰੂ ਜੀ ਦੀ ਦੈਹਿਕ ਸ਼ਕਤੀ ਕੋਈ ਲੁਕੀ ਨਹੀਂ ਸੀ ਹੋਈ, ਉਹ ਪਿਛਲੇ ਕਈ ਸਾਲਾਂ ਤੋਂ ਖੁਲ੍ਹੇ ਮੈਦਾਨਾਂ ਵਿਚ ਪਰਗਟ ਹੁੰਦੀ ਰਹੀ ਸੀ ਤੇ ਉਸ ਤੋਂ ਹਰ ਕੋਈ ਜਾਣੂੰ ਸੀ। ਖ਼ਾਸ ਕਰਕੇ ਜਿਨ੍ਹਾਂ ਦੋ ਉਮਰਾਵਾਂ ਨੂੰ

ਬਹਾਦਰ ਸ਼ਾਹ ਹਾਥੀਆਂ ਘੋੜਿਆਂ ਸਮੇਤ ਆਪਣੇ ਉਚੇਚੇ ਪ੍ਰਤੀਨਿਧ ਬਣਾ ਕੇ ਗੁਰੂ ਜੀ ਕੋਲ ਭੇਜਦਾ ਹੈ - ਜੇ ਉਹ ਨਹੀਂ ਜਾਣਦੇ ਕਿ ਅਸੀਂ ਕਿਸ ਕਿਸਮ ਦੀ ਅਤੇ ਕਿੰਨੀ ਸ਼ਕਤੀ ਵਾਲੀ ਸ਼ਖਸੀਅਤ ਕੋਲ ਜਾ ਰਹੇ ਹਾਂ ਤਾਂ ਇਹ ਗੱਲ ਰਾਜਸੀ ਆਚਾਰ-ਵਿਹਾਰ ਨਾਲ ਬਿਲਕੁਲ ਮੇਲ ਨਹੀਂ ਖਾਂਦੀ। ਪਰ ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਬਹਾਦਰ ਸ਼ਾਹ ਕੋਈ ਸਾਧਾਰਨ ਆਦਮੀ ਨਹੀਂ ਸੀ- ਸਗੋਂ ਹਿੰਦੁਸਤਾਨ ਜਿਹੇ ਵਿਸ਼ਾਲ ਦੇਸ਼ ਦਾ ਸਮਰਾਟ ਸੀ ਅਤੇ ਸਮਰਾਟ ਵੀ ਸੁਤੇ ਸਿੱਧ ਨਹੀਂ ਸੀ ਬਣ ਗਿਆ ਸਗੋਂ ਸੰਘਰਸ਼ ਵਿਚੋਂ ਲੰਘ ਕੇ ਵਿਰੋਧੀ ਸ਼ਕਤੀਆਂ ਨੂੰ ਜਿੱਤ ਕੇ ਬਣਿਆ ਸੀ।

ਉਸੇ ਬਹਾਦਰ ਸ਼ਾਹ ਦੇ ਨੁਮਾਇੰਦੇ ਜਦੋਂ ਏਨੇ ਭਾਰੀ ਅਸਤ੍ਰਾਂ-ਸ਼ਸਤ੍ਰਾਂ ਬਾਰੇ ਕਿਸੇ ਤਰ੍ਹਾਂ ਸ਼ੰਕਾ ਪ੍ਰਗਟ ਕਰਨ ਤਾਂ ਇਸਦਾ ਸਿੱਧਾ ਅਰਥ ਇਹੋ ਹੀ ਨਿਕਲਦਾ ਹੈ ਕਿ ਉਹ ਗੁਰੂ ਜੀ ਨੂੰ ਲੋੜ ਤੋਂ ਵੱਧ ਬਲ ਦੀ ਵਰਤੋਂ ਕਰਨ ਦੀ ਮਨੋਵਿਗਿਆਨਕ ਸਥਿਤੀ ਵਿਚ ਲੈ ਆਉਣਾ ਚਾਹੁੰਦੇ ਸਨ। ਜਿਸ ਨਾਲ ਗੁਰੂ ਜੀ ਨਵੇਂ ਸਿਰੇ ਜਾਨ ਜੋਖੋਂ ਦੇ ਇਕ ਹੋਰ ਸੰਕਟ ਵਿਚ ਫਸ ਜਾਣ।

ਪਰ ਓਧਰ ਉਨ੍ਹਾਂ ਦੇ ਸਾਹਮਣੇ ਨੀਤੀ ਨਿਪੁੰਨ ਗੁਰੂ ਗੋਬਿੰਦ ਸਿੰਘ ਜੀ ਸਨ। ਆਪ ਨੇ ਬਹਾਦਰ ਸ਼ਾਹ ਤੇ ਉਸਦੇ ਉਮਰਾਵਾਂ ਦੀ ਰਚੀ ਇਸ ਨਵੀਂ ਸਾਜ਼ਸ਼ ਨੂੰ ਠੀਕ ਤਰ੍ਹਾਂ ਸਮਝ ਲਿਆ ਤੇ ਇਹ ਸਪਸ਼ਟ ਰੂਪ ਵਿਚ ਵੇਖ ਲਿਆ ਕਿ ਮੌਜੂਦਾ ਹਾਲਤਾਂ ਵਿਚ ਜੇ ਆਪ ਸਹੀ ਸਲਾਮਤ ਫਿਰਦੇ ਰਹੇ ਤਾਂ ਆਪ ਨੂੰ ਬਹਾਦਰ ਸ਼ਾਹ ਵਲੋਂ ਨਿਤ ਨਵੀਂ ਸਾਜ਼ਸ਼ ਦਾ ਸਾਹਮਣਾ ਕਰਨਾ ਪਵੇਗਾ। ਸਿੱਧੀ ਲੜਾਈ ਵਿਚ ਮੁਗ਼ਲ ਸਲਤਨਤ ਨਾਲ ਜਿੱਤ ਸਕਣ ਦੀ ਉਸ ਵੇਲੇ ਕੋਈ ਸੰਭਾਵਨਾ ਹੀ ਨਹੀਂ ਸੀ ਹੋ ਸਕਦੀ।

ਸੋ ਆਪ ਨੇ ਬਹਾਦਰ ਸ਼ਾਹ ਤੇ ਦੋਹਾਂ ਉਮਰਾਵਾਂ ਦੀ ਜੰਗੀ ਚਾਲ ਮੁਤਾਬਕ ਚਲ ਕੇ ਉਸ ਸਾਜ਼ਸ਼ ਵਿਚੋਂ ਨਿਕਲਣ ਦਾ ਰਾਹ ਕੱਢ ਲਿਆ। ਦੋਵੇਂ ਕਮਾਨਾਂ ਚਿੱਲੇ ਚੜ੍ਹਾ ਕੇ ਅੱਲ੍ਹੇ ਜ਼ਖ਼ਮ ਵਿੱਚੋਂ ਲਹੂ ਵਗਾਉਣ ਦੀ ਸਥਿਤੀ ਪੈਦਾ ਕਰ ਦਿੱਤੀ, ਉਮਰਾਵਾਂ ਨੂੰ ਸਿਰੋਪਾਉ ਦੇ ਕੇ ਉਨ੍ਹਾਂ ਦੇ ਇਸ ਯਕੀਨ ਵਿਚ ਵਿਦਾ ਕਰ ਦਿਤਾ ਕਿ ਆਪ ਜੀ ਹੁਣ ਇਸ ਨਵੇਂ ਜ਼ਖ਼ਮ ਦੀ ਤਾਬ ਨਾ ਲਿਆ ਕੇ ਸੰਸਾਰ ਯਾਤਰਾ ਸਮਾਪਤ ਕਰ ਜਾਣਗੇ। ਅਸੀਂ ਵੇਖਦੇ ਹਾਂ ਕਿ ਗੁਰੂ ਜੀ ਨੇ

ਬਹਾਦਰ ਸ਼ਾਹ ਦੀ ਚਾਲ ਵਿਚ ਹੀ ਇਕ ਬੰਨੇ ਉਸ ਨੂੰ ਮਾਤ ਦੇ ਦਿੱਤੀ ਤੇ ਦੂਜੇ ਬੰਨੇ ਨਵੇਂ ਕੌਤਕ ਦੀ ਰਚਨਾ ਸ਼ੁਰੂ ਕਰ ਦਿੱਤੀ।

ਤੋਪੇ ਟੁਟ ਜਾਣ ਨਾਲ ਹੋ ਗਏ ਜ਼ਖ਼ਮਾਂ ਨੂੰ ਫਿਰ ਸਿਉਂ ਦਿੱਤਾ ਗਿਆ। ਤੀਸਰੇ ਦਿਨ ਨਵੇਂ ਕੌਤਕ ਦੀ ਰਚਨਾ ਵਜੋਂ ਗੁਰੂ ਜੀ ਨੇ ਸਿੰਘਾਂ ਨੂੰ ਲੰਗਰ ਦੀ ਤਿਆਰੀ ਕਰਨ ਦਾ ਹੁਕਮ ਦਿੱਤਾ। ਖ਼ਜ਼ਾਨੇ ਵਿਚੋਂ ਤਰਿਹਾਇਕੇ ਦਾ ਕੜਾਹ ਪ੍ਰਸ਼ਾਦ ਬਣਾਉਣ ਲਈ ਕਿਹਾ। ਇਕ ਸੌ ਦਾ ਚੰਨਣ ਮੰਗਵਾਇਆ। ਪਰਲੋਕ ਗਮਨ ਤੋਂ ਬਾਅਦ ਸਰੀਰ ਦੀ ਅੰਤਿਮ ਕਿਰਿਆ ਲਈ ਜਿਨ੍ਹਾਂ ਚੀਜ਼ਾਂ ਦੀ ਲੋੜ ਪੈਂਦੀ ਹੈ ਉਹ ਸਭ ਚੀਜ਼ਾਂ ਲਿਆਉਣ ਲਈ ਕਿਹਾ। ਛੇਤੀ ਤੋਂ ਛੇਤੀ ਲੰਗਰ ਦੀ ਤਿਆਰੀ ਕਰਨ ਤੇ ਹਰ ਕਿਸੇ ਦਾ ਮਨ ਭਾਉਣਾ ਭੋਜਨ ਸਭਨਾਂ ਨੂੰ ਛਕਾਉਣ ਦਾ ਹੁਕਮ ਦਿੱਤਾ। ਸੂਰਜ ਪ੍ਰਕਾਸ਼ ਅਨੁਸਾਰ ਸਿੰਘਾਂ ਨੇ ਸੋਧ ਦਾ ਇਸ਼ਨਾਨ ਕਰਕੇ ਪੂੜੀਆਂ, ਕਚੌੜੀਆਂ, ਪਕੌੜੇ ਤੇ ਮਠਿਆਈਆਂ ਤਿਆਰ ਕੀਤੀਆਂ। ਫਿਰ ਸਤਿਗੁਰਾਂ ਨੇ ਹੁਕਮ ਕੀਤਾ ਕਿ ਵਰਨ ਆਸ਼ਰਮ ਦੇ ਲੋਕਾਂ ਦੀਆਂ ਅੱਡ ਅੱਡ ਪੰਗਤਾਂ ਲਗਾਓ। ਇਸ ਸਮੇਂ ਬਾਰੇ ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਵਿਚ ਲਿਖਦੇ ਹਨ-

"ਬ੍ਰਨਾਸ਼੍ਰਮ ਦੀ ਪੰਕਤਾਂ ਪ੍ਰਿਥਕ ਪ੍ਰਿਥਕ ਬੈਠਾਇ।
ਸਾਦਰ ਦੇਤਿ ਅਹਾਰ ਕੋ ਨੀਰ ਪ੍ਰਿਥਕ ਕਰਿ ਪਾਇ॥੧॥

ਚੌਪਈ॥

ਪੂਰਬ ਪੰਚਾਮ੍ਰਿਤ ਬਰਤਾਯੋ,
ਦੇਤਿ ਸ਼ੀਘ੍ਰਤਾ ਸਭਿਹਿਨ ਪਾਯੋ।
ਪੂਪ ਪੂਰਿਕਾ ਪੁੰਜ ਕਚੌਰੀ।
ਬਰਜੇ ਪਕੌਰੇ ਦੇ ਸਭਿ ਠੌਰੀ॥੨॥
ਅਤਿ ਸਵਾਦਲ ਗੁਰ ਜੱਗਯ ਅਹਾਰਾ।
ਅਚਹਿ ਸਰਾਹੈਂ ਬਿਬਿਧ ਪ੍ਰਕਾਰਾ।
ਰੁਚੀ ਅਨੁਸਾਰ ਅੱਗ੍ਰ ਸਭਿ ਧਰੈਂ।
ਤ੍ਰਿਪਤ ਭਏ ਭੀ ਖੈਬੋ ਕਰੈਂ॥੩॥
ਫਿਰੈਂ ਸ਼ੀਘ੍ਰ ਤੇ ਪ੍ਰੋਸਨ ਹਾਰੇ।

'ਲੇਹੁ ਲੇਹੁ ਸਭਿਹੂੰਨਿ ਉਚਾਰੇਂ।
ਮਨ ਭਾਵਤ ਕੋ ਭੋਜਨ ਦੀਨਿ।
ਆਛੀ ਰੀਤਿ ਅਚਵਨੋ ਕੀਨਿ।"

ਫਿਰ ਚਿਖਾ ਦੀ ਤਿਆਰੀ ਬਾਰੇ ਪੁਛ ਗਿਛ ਕੀਤੀ। ਭਾਈ ਸੰਤੋਖ ਸਿੰਘ ਜੀ ਨੇ ਗੁਰੂ ਜੀ ਅੱਗੇ ਅਰਜ਼ ਕੀਤੀ

"ਪ੍ਰਭੂ ਜੀ! ਸੌਂ ਮਨ ਚੰਦਨ ਆਯੋ।
ਅਤਰ ਗੁਲਾਬ ਬਰਯੋ ਸਮੁਦਾਯੋ।
ਸੂਖਮ ਚੀਰ ਮੋਲ ਬਹੁ ਕੇਰਾ।
ਸੀਵਨਹਾਰ ਸਿਵਤ ਇਸ ਬੇਰਾ।
ਪ੍ਰਾਤਿ ਹੋਤ ਲਗਿ ਪੋਸ਼ਿਸ਼ ਸਾਰੀ।
ਬਨਹਿ ਨਵੀਨ ਆਪ ਕੀ ਤਯਾਰੀ।
ਭਾਰ ਕੁਸ਼ਾ ਕੋ ਆਨ ਪਰਾਯੋ।
ਜਲ ਤਿਲ ਘ੍ਰਿਤ ਕੋ ਪੁੰਜ ਅਨਾਯੋ।
ਇਤਯਾਦਿਕ ਸਭਿ ਵਸਤੂ ਬਤਾਈ।
ਦੀਪਮਾਲ ਜਹਿ ਕਹਿ ਕਰਿਵਾਈ।"

ਹਰ ਘਰ ਵਿਚ ਦੀਪ ਮਾਲਾ ਕੀਤੀ ਗਈ। ਹਰ ਕੋਈ ਗੁਰਬਾਣੀ ਦਾ ਜਪ ਕਰ ਰਿਹਾ ਸੀ।

ਫਿਰ ਕੁਝ ਦਿਨਾਂ ਤਕ ਲਾਗੇ ਚਾਗੇ ਇਹ ਚਰਚਾ ਰਹਿੰਦੀ ਹੈ ਕਿ ਗੁਰੂ ਜੀ ਪਰਲੋਕ ਗਮਨ ਦੀ ਤਿਆਰੀ ਕਰ ਰਹੇ ਹਨ। ਇਸ ਲਈ ਸਭ ਮਾਈ ਭਾਈ ਆਪ ਜੀ ਦੇ ਦਰਸ਼ਨ ਲਈ ਹੁੰਮ ਹੁੰਮਾ ਕੇ ਪਹੁੰਚੇ।

"ਧੰਨ ਧੰਨ ਗੁਰ ਸਤਿਗੁਰ ਪੂਰੇ।
ਕਹੈਂ ਸਕਲ ਇਮ ਨਿਕਟ ਕੈ ਦੂਰੇ।
ਚਹੁੰ ਦਿਸ਼ਿਨ ਤੇ ਮੇਲ ਭਯੋ।
ਸਤਿਗੁਰ ਸਭ ਕੋ ਦਰਸ਼ਨ ਦਯੋ।
ਚਾਰ ਘੜੀ ਲਾਗ ਥਿਰੇ ਦਿਵਾਨ।
ਪੁਨ ਇਕੰਤ ਭੇ ਪ੍ਰਭੂ ਸੁਜਾਨ।

ਦੇਗਿ ਸਭਿਨਿ ਭੇ ਤਹਿ ਬਰਤਾਈ।
ਬਾਂਛਤਿ ਲੇ ਕਹਿ ਅਚਿ ਸਮੁਦਾਈ।
ਸ੍ਰੀ ਗੁਰ ਆਪਣਾ ਥਾਰ ਅਨਾਯੋ।
ਅਚਯੋ ਅਹਾਰ ਜਥਾ ਰੁਚਿ ਭਾਯੋ।"

ਫਿਰ ਆਪ ਕਨਾਤ ਦੇ ਓਹਲੇ ਬਣਾਈ ਹੋਈ ਚਿਖ਼ਾ ਵਲ ਜਾਂਦੇ ਹਨ-

"ਜਾਇ ਚਿਖਾ ਪਰ ਬੈਠੇ ਜਬੈ।
ਤੁਰਤ ਪ੍ਰਦਛਿਨਾ ਦੈ ਕਰਿ ਸਬੈ।
ਬਹੁਰ ਹੁਤਾਸਨ ਕੋ ਜੂਲਤਾਵਹੁ।
ਨਮੋ ਕਰਤਿ ਹੀ ਵਹਿਰ ਸਿਧਾਵਹੁ।
ਇਸ ਕਾਰਜ ਮਹਿ ਬਿਲਮ ਨ ਕਰਨੀ।
ਜਪਹੁ ਪ੍ਰਮੇਸ਼ਰ ਧੀਰਜ ਧਰਨੀ।
ਇਹ ਕਹਿ ਸ੍ਰੀ ਪ੍ਰਭੁ ਕ੍ਰਿਪਾ ਨਿਧਾਨਾ।
ਪਹੁੰਚੇ ਜਾਇ ਚਿਤਾ ਜਿਸ ਥਾਨਾ।
ਧਨੁਖ ਸਿਕੰਧ ਤੁਫੰਗ ਟਿਕਾਈ।
ਬਰਛੀ ਦਹਿਨੇ ਹਾਥ ਉਠਾਈ।,
ਪੇਸ਼ ਕਬਜ਼ ਜਮਦਾੜ੍ਹ ਕੁਠਾਰਾ।
ਕਮਰ ਕਸ ਮਹਿ ਧਰੇ ਸੁਧਾਰਾ।
ਖੰਜਰ ਤਰਕਸ਼ ਖਰ ਸਮਸ਼ੇਰ।
ਰੂਪ ਬੀਰ ਰਸ ਕੇ ਸਮਸ਼ੇਰ।
ਬਦਨ ਅਦੀਨ ਸੁ ਨਜਕ ਪ੍ਰਫੂਲੇ।
ਜਿਗਾ ਦਮਕਤੀ ਕਲਗੀ ਝੂਲੇ।
ਤਿਸ ਛਿਨ ਬਾਦਨ ਚੰਦ੍ਰਮਾ ਓਰੇ।
ਲੋਚਨ ਸਭਿਨਿ ਚਕਰਨਿ ਜੋਰੇ।
ਦਿਪਤਿ ਤੇ ਕੋ ਪਿਖ ਪਿਖ ਸਾਰੇ।
ਸਮ ਸੂਰਜ ਕੇ ਗੁਰੂ ਬਿਚਾਰੇ।
ਕਮਲਨਯਨ ਬਿਕਲਤਿ ਬਿਸਮਾਏ।

ਬਿਨਾ ਨਿਮੇਖ ਤਿਸੀ ਦਿਸ਼ ਲਾਏ।
ਗਨ ਚੰਦਨ ਅਗਰਾਦਿ ਘਨੇਰੇ।
ਚਿਖਾ ਬਿਸਾਲ ਰਚੀ ਸਭਿ ਹੇਰੇ।
ਭਏ ਅਰੂੜਨਿ ਭਗਵਾਨ।
ਚਹੁੰ ਦਿਸ਼ਿ ਈਂਧਨ ਜਹਾਂ ਮਹਾਨ।
ਸਿੱਖਨ ਕੋ ਆਇਸੁ ਤਬ ਦੀਨਿ।
ਸਭ ਦੇਸ਼ਨ ਕੋ ਰੁਖਸਦ ਕੀਨਿ।
ਇਕ ਸੰਤੋਖ ਸਿੰਘ ਜੁਤਿ ਰਹਿਤ।
ਤਿਸ ਸੰਗਿ ਬੋਲੇ ਕਰੁਣਾ ਸਹਿਤ।
ਇਸ ਥਲ ਰਹਹੁ ਦੇਗ ਬਰਤਾਵਹੁ।
ਸ਼ਰਧਾ ਜੁਤਿ ਸੋ ਸਿੰਘ ਟਿਕਾਵਹੁ।
ਦਰਬ ਅਸੰਖ ਇਹਾਂ ਜੋ ਆਇ।
ਤਿਸ ਤੇ ਨਹਿ ਮੰਦਰ ਚਿਨਵਾਇ।
ਸਕਲ ਦੇਗ਼ ਪਰ ਦੇਹੁ ਲਗਾਈ।
ਪੰਚਾਮ੍ਰਿਤ ਆਦਿਕ ਕਰਿਵਾਈ।
ਚਿਨਹਿ ਮਹਿਲ ਤਿਸ ਕੁਲ ਜਾਇ।
ਯਾਂਤੇ ਕਹੀ ਨਹੀਂ ਬਿਸਰਾਇ।
ਤਬਿ ਸੰਤੋਖ ਸਿੰਘ ਕਰ ਜੋਰੇ।
'ਸਿਖ ਸੰਗਤ ਨਾਂਹਿਨ ਇਤ ਓਰੇ।
ਕਿਸ ਤੇ ਲੇ ਧਨ ਦੇਗ ਚਲਾਵੈਂ।
ਰਹੈਂ ਸਿੰਘ ਸੋ ਕਿਸ ਤੇ ਖਾਵੈਂ'।
ਸ਼੍ਰੀ ਮੁਖ ਤੇ ਤਬ ਧੀਰਜ ਦੀਨ।
'ਦੇਸ਼ ਨਾ ਰਹੇ ਸਿੰਘ ਤੇ ਹੀਨ।
ਇਕ ਦੁਇ ਬਿੰਦਕ ਇਹਾਂ ਬਨੇ ਹੈਂ।
ਜੇ ਸੰਪੂਰਨ ਦੇਸ਼ ਚਲੈ ਹੈਂ।
ਕਰਹੁ ਪਕਾਵਨ ਦੇਹ ਵਰਤਾਇ।

ਧਨ ਕੀ ਚਿੰਤ ਨ ਕਰੀਯਹਿ ਕਾਇ।
'ਇਮ ਸੁਨਿ ਸਭਹਿਨ ਸੀਸ ਨਿਵਾਇ।
ਦਈ ਪ੍ਰਦਛਿਨਾ ਧਿਰ ਚਹੁੰਘਾਏ।
ਜੁਲਤਿ ਹੁਤਾਸਨਿ ਕੀਨ ਬਿਸਾਲਾ।
ਨਿਕਸੇ ਵਹਿਰ ਸਭ ਤਤਕਾਲਾ।
ਜਬਹਿ ਕਨਾਤ ਪੌਰ ਤਜਿ ਆਏ।
ਸਬਦ ਸ੍ਰੋਨ ਮਹਿ ਤਬਿ ਸੁਨ ਪਾਇ।
ਵਾਹਿਗੁਰੂ ਜੀ ਕੀ ਬਹੁਤ ਫਤੇ।
ਬਾਰ ਬਾਰ, ਬੋਲਤ ਸੁਖ ਮਤੇ।"

ਇਸ ਤੋਂ ਅੱਗੇ ਕਵੀ ਜੀ ਦੀ ਓਸ ਕਾਵਿ ਕਲਪਨਾ ਦਾ ਕੁਝ ਅੰਸ਼ ਆਉਂਦਾ ਹੈ ਜਿਸ ਅਨੁਸਾਰ ਦੇਵਤੇ ਅਕਾਸ਼ ਵਿਚੋਂ ਗੁਰੂ ਜੀ ਦੀ ਜੈ ਜੈ ਕਰਦੇ ਹਨ ਅਤੇ ਜਿੰਨ੍ਹਾਂ ਦੇਵਤਿਆਂ ਬਾਰੇ ਸਿਖ ਸਿਧਾਂਤ ਦਾ ਰੁਖ **(ਨਕਾਰਾਤਮਕ)** ਹੈ।

**ਭਾਈ ਕਾਹਨ ਸਿੰਘ ਜੀ** ਵਲੋਂ ਵਰਨਤ ਪ੍ਰਸੰਗ ਵਿਚੋਂ ਕਲਪਨਾ ਨੂੰ ਜੇ ਲਾਂਭੇ ਰਖ ਦੇਈਏ ਤਾਂ ਇਕ ਗੱਲ ਸਪਸ਼ਟ ਹੁੰਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਚਿਤਾ ਤਿਆਰ ਕਰਵਾਈ ਸੀ। ਉਸਦੇ ਅੱਗੇ ਇਕ ਕਨਾਤ ਤਣਵਾ ਦਿੱਤੀ ਸੀ, ਫਿਰ ਇਹ ਹੁਕਮ ਵੀ ਦਿੱਤਾ ਕਿ ਜਿਸ ਵੇਲੇ ਆਪ ਚਿਖਾ ਉਤੇ ਬਹਿ ਜਾਣ ਉਸੇ ਵੇਲੇ ਸਾਰੇ ਸਿਖ ਚਿਖਾ ਦੀ ਪਰਦੱਖਣਾ ਕਰਕੇ ਤੁਰਤ ਹੀ ਚਿਖਾ ਵਲੋਂ ਹਟ ਕੇ ਕਨਾਤ ਤੋਂ ਬਾਹਰ ਚਲੇ ਜਾਣ। ਇਸ ਵਿਚ ਭੋਰਾ ਵੀ ਦੇਰ ਨਹੀਂ ਹੋਣੀ ਚਾਹੀਦੀ।

ਇਸੇ ਪ੍ਰਸੰਗ ਵਿਚ ਹੀ ਆਪ ਨੇ ਭਾਈ ਸੰਤੋਖ ਸਿੰਘ ਜੀ ਨੂੰ ਏਥੇ ਹੀ ਰਹਿ ਕੇ ਦੇਗ ਚਲਾਉਣ ਦਾ ਹੁਕਮ ਦੇ ਦਿਤਾ। ਉਤਰ ਵਿਚ ਭਾਈ ਸੰਤੋਖ ਸਿੰਘ ਜੀ ਵਲੋਂ ਉਸ ਇਲਾਕੇ ਵਿਚ ਸਿੰਘਾਂ ਦੀ ਅਨਹੋਂਦ ਦੱਸਣ ਤੇ ਆਪ ਨੇ ਫੁਰਮਾਇਆ ਕਿ ਚਿੰਤਾ ਨਾ ਕਰੋ, ਇਹ ਦੇਸ਼ ਸਿੰਘਾਂ ਤੋਂ ਬਿਨਾਂ ਨਹੀਂ ਰਹੇਗਾ।

# ੪

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਿਖ਼ਾ ਉਪਰ ਬਹਿਣ ਦੀ ਘਟਨਾ ਨੂੰ ਹੀ ਜੇ ਲਈਏ ਤਾਂ ਅਕਾਲੀ ਇਤਿਹਾਸਕਾਰਾਂ ਦੀ ਇਕ ਗੱਲ ਫਰਜ਼ ਕੀਤੀ ਜਾ ਸਕਦੀ ਹੈ ਕਿ ਆਪ ਜੀ ਉਸੇ ਦਿਨ ਹੀ ਸੱਚਖੰਡ ਨੂੰ ਪਧਾਰ ਗਏ ਸਨ। ਪਰ ਸਾਡਾ ਸਭ ਤੋਂ ਪਹਿਲਾ ਸਵਾਲ ਜਿਉਂ ਦਾ ਤਿਉਂ ਬਿਨਾਂ ਜਵਾਬ ਦੇ ਖੜ੍ਹਾ ਰਹਿੰਦਾ ਹੈ ਕਿ ਕੀ ਆਪਣੀ ਇੱਛਿਆ ਨਾਲ ਬਲਦੀ ਚਿਖ਼ਾ ਵਿਚ ਬਹਿਕੇ ਜੀਉਂਦੇ ਜੀ ਅਗਨੀ ਭੇਟ ਹੋ ਜਾਣਾ ਆਤਮਘਾਤ ਨਹੀਂ? ਅਤੇ ਕੀ ਆਤਮਘਾਤੀ ਲਈ ਹੀ ਗੁਰਬਾਣੀ ਵਿਚ 'ਆਤਮਘਾਤੀ ਹੈ ਜਗਤ ਕਸਾਈ' ਵਾਲੇ ਸ਼ਬਦ ਨਹੀਂ ਆਖੇ ਗਏ? ਕੀ ਗੁਰੂ ਗੋਬਿੰਦ ਸਿੰਘ ਜੀ ਵਰਗੀ ਸੂਰਬੀਰ ਸ਼ਖਸੀਅਤ ਇੰਜ ਜ਼ਿੰਦਗੀ ਦੇ ਸੰਘਰਸ਼ਾਂ ਤੋਂ ਭੱਜ ਸਕਦੀ ਸੀ? ਫਿਰ ਚਿਖ਼ਾ ਵਿਚ ਬਹਿਣ ਤੋਂ ਪਹਿਲਾਂ ਜਿਵੇਂ ਉਨ੍ਹਾਂ ਨੇ ਆਪਣੀ ਦੇਹ ਨੂੰ ਸੁੰਦਰ ਬਸਤਰਾਂ ਤੇ ਅਸਤ੍ਰਾਂ-ਸ਼ਸਤ੍ਰਾਂ ਨਾਲ ਸਜਾਇਆ ਸੀ, ਉਸ ਤੋਂ ਤਾਂ ਇੰਜ ਲਗਦਾ ਹੈ ਜਿਵੇਂ ਉਹ ਕਿਸੇ ਵੱਡੀ ਮੁਹਿੰਮ ਤੇ ਜਾ ਰਹੇ ਹੋਣ। ਬੇਸ਼ਕ ਮੌਤ ਨੂੰ ਵਰਨ ਲਈ ਵੀ ਅਸਤ੍ਰਾਂ-ਸ਼ਸਤ੍ਰਾਂ ਦੀ ਪੂਰੀ ਸੱਜਾ ਨਾਲ ਜਾਣ ਦੀ ਪਰੰਪਰਾ ਸਾਡੇ ਦੇਸ਼ ਵਿਚ ਹੈ ਵੇ ਪਰ ਉਹ ਸਿਰਫ ਜੰਗੀ ਮੈਦਾਨ ਵਿਚ ਜਾ ਕੇ ਵੈਰੀ ਨਾਲ ਦੋ-ਦੋ ਹੱਥ ਕਰਕੇ ਮੌਤ ਨੂੰ ਸਵਰਨ ਵਾਲੀ ਪਰੰਪਰਾ ਹੈ, -ਆਪੇ ਹੀ ਚੰਗਿਆਂ ਭਲਿਆਂ ਜਾ ਕੇ ਚਿਖ਼ਾ ਵਿਚ ਬਹਿਕੇ ਅਗਨੀ ਭੇਟ ਹੋ ਜਾਣ ਵਾਲੀ ਨਹੀਂ।

ਪਰ ਏਥੇ ਬਿਲਕੁਲ ਵੱਖਰੀ ਹਾਲਤ ਵੇਖਣ ਵਿਚ ਆਉਂਦੀ ਹੈ। ਤੋਪੇ ਟੁਟਣ ਨਾਲ ਮੁੜ ਕੇ ਹੋ ਗਏ ਜ਼ਖ਼ਮ ਨੂੰ ਫਿਰ ਸੀਤਾ ਜਾ ਚੁੱਕਾ ਸੀ। ਜੇ ਜ਼ਖ਼ਮ ਮਾਰੂ ਹੀ ਹੁੰਦਾ ਤਾਂ ਉਸ ਵਿਚੋਂ ਏਨਾ ਕੁ ਲਹੂ ਜ਼ਰੂਰ ਵਗ ਜਾਂਦਾ ਕਿ ਗੁਰੂ ਜੀ ਦੇ ਚੇਹਰੇ ਉੱਤੇ ਖ਼ੂਨ ਦੀ ਕਮੀ ਵਾਲੀ ਪਿਲੱਤਣ ਛਾ ਜਾਂਦੀ। ਪਰ ਭਾਈ ਸੰਤੋਖ

ਸਿੰਘ ਜੀ ਲਿਖਦੇ ਹਨ– "ਮੁਖ ਪਰ ਜੋਤਿ ਚਗੁਨੀ ਲਸੇ।" ਯਾਦ ਰਹੇ ਅਕਾਲੀ ਇਤਿਹਾਸਕਾਰਾਂ ਅਨੁਸਾਰ ਮਾਰੂ ਜ਼ਖ਼ਮ ਲਗ ਜਾਣ ਤੋਂ ਬਾਅਦ ਵੀ ਉਸ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਮੁਖ ਉਪਰ ਚੌਗਣੀ ਜੋਤ ਸੀ ਜਿਨ੍ਹਾਂ ਨੂੰ ਮਾਛੀਵਾੜੇ ਦੇ ਜੰਗਲਾਂ ਵਿਚ ਕੁਝ ਮੀਲ ਪੈਦਲ ਤੁਰਨ ਨਾਲ ਪੈਰਾਂ ਵਿਚ ਛਾਲੇ ਹੋ ਗਏ ਸਨ। ਪਰ ਖੈਰ! ਇਹ ਤੇ ਇਤਿਹਾਸਕਾਰਾਂ ਦੀ ਇੱਛਿਆ ਉਤੇ ਨਿਰਭਰ ਹੈ ਕਿ ਉਹ ਕਿਸ ਸਮੇਂ ਕਿਸ ਦੀ ਦੇਹ ਨੂੰ ਅਤਿ ਕੋਮਲ ਰੂਪ ਵਿਚ ਪੇਸ਼ ਕਰਨ ਅਤੇ ਕਿਸ ਵੇਲੇ ਸਖ਼ਤ ਜਾਨ। ਫਿਰ ਵੀ ਚਿਖ਼ਾ ਉਪਰ ਬਹਿਣ ਤੋਂ ਪਹਿਲਾਂ ਦਾ ਜਿਹੜਾ ਵਰਨਣ ਭਾਈ ਸੰਤੋਖ ਸਿੰਘ ਜੀ ਨੇ ਕੀਤਾ ਹੈ ਉਹ ਬਹੁਤ ਹੀ ਦਿਲਚਸਪ ਹੈ ਤੇ ਉਸ ਤੋਂ ਸਹਿਜੇ ਹੀ ਅੰਦਾਜ਼ਾ ਹੋ ਜਾਂਦਾ ਹੈ ਕਿ ਆਪ ਜੀ ਦੀ ਅਸਲ ਤਿਆਰੀ ਕਿਸ ਪਾਸੇ ਦੀ ਹੈ। ਆਪ ਲਿਖਦੇ ਹਨ:-

"ਮਾਦਿਕ ਛਕੇ ਸੌਚ ਕੇ ਧਰੇ।
ਪੁਨ ਸ਼ਨਾਨ ਆਛੀ ਬਿਧ ਕਰੇ।
ਪੋਸ਼ਿਸ਼ ਸਭਿ ਨਵੀਨ ਅਨਵਾਈ।
ਸ਼ਸ਼ਕ ਕਾਛ ਕਟਿਕਸੀ ਸੁਹਾਈ।
ਕੇਸਨ ਤੇ ਸਭਿ ਨੀਰ ਨਿਚੋਰਾ।
ਧੂਪ ਧੁਖਾਇ ਗੰਧ ਝਕਝੋਰਾ।
ਜੂਰਾ ਨੀਕੀ ਰੀਤ ਬਨਾਯੋ।
ਸ਼ਮਸ਼ ਮੂਛ ਕੇਸਨ ਚਿਕਨਾਯੋ।
ਸੂਖਮ ਨੀਕ ਨਈ ਉਸ਼ਨੀਕ।
ਚਿਨ ਕਰਿ ਧਰਿ ਥਿਰ ਦਾਸ ਨਜੀਕ।
ਜੂਰੇ ਸੰਗ ਛੋਰ ਅਟਕਾਯੋ।
ਪੁਨ ਚਹੁੰ ਓਰ ਪੇਚ ਲਪਟਾਯੋ।
ਸਨੇ ਸਨੇ ਸਭਿ ਪੇਚ ਪ੍ਰਵਾਰੇ।
ਪੁਨ ਜੂਰੇ ਪਰ ਲਗਾਇ ਸੁਧਾਰੇ।
ਮੁਕਰ ਮਹਾਨ ਦਿਖਾਇ ਅਗਾਰੀ।
ਬਹੁ ਬਿਧਿ ਤੇ ਦਸਤਾਰ ਸਵਾਰੀ।

ਪੁਨ ਖ਼ਜ਼ਾਨਚੀ ਜਿਗਾਂ ਦਿਖਾਈ।
ਬਹੁਤ ਮੋਲ ਕੀ ਰੁਚਿਰ ਬਨਾਈ।
ਪਾਗ ਭਾਲ ਪਰ ਬੰਧਿ ਸਜਾਈ।
ਪੰਕਤਿ ਹੀਰਨ ਕੀ ਦਮਕਾਈ।
ਜ਼ਬਰ ਜਵਾਹਰ ਜਾਹਰ ਜੋਤਿ।
ਜਗਮਗ ਜਗਮਗ ਸ਼ੋਭ ਉਦੋਤਿ।
ਮਕਤਾ ਗੁੱਛਨ ਸੁਭਤਿ ਉਜਾਲਾ।
ਸੁੰਦਰ ਕਲਗੀ ਬਨੀ ਬਿਸਾਲਾ।
ਨਾਨਾ ਰੰਗ ਜਵਾਹਰ ਲਾਗੇ।
ਘੜਤ ਅਨੂਠੀ ਜ਼ੇਬਸੁ ਜਾਗੇ।
ਲੇ ਕਰਿ ਸੰਗ ਉਤੰਗ ਸਜਾਈ।
ਹਾਲੇ ਸਿਰ ਝੂਲਤਿ ਦਮਕਾਈ।
ਸੂਖਮ ਤੇ ਸੂਖਮ ਬਰ ਚੀਰ।
ਜਾਮਾ ਪਹਿਰਿਯੋ ਦਿਪੈ ਸਰੀਰ।
ਬਹੁ ਪਾਲਨ ਕੋ ਸਜਯੋ ਬਿਸਾਲਾ।
ਬੰਦ ਬੰਦ, ਲਰਕਾਇਸੁ ਢਾਲਾ।
ਤੀਖਨ ਧਾਰਾ ਖੜਗ ਕਰਾਲੇ।
ਕੰਚਨ ਮੁਸ਼ਟ ਜੜ੍ਹਤ ਨਗ ਨਾਲੇ।
ਜਿਸ ਕੇ ਲਗੇ ਮੁਨਾਲਿ ਤਨਾਲਾ।
ਕੜੀਆਂ ਅਰ ਚਪੜਾਸੁ ਬਿਸਾਲਾ।
ਚਾਮੀਕਰ ਕੇ ਚਮਕਤਿ ਚਾਰੁ।
ਜ਼ਰੀ ਗਾਤਰਾ ਜਿਹ ਗੁਲਜ਼ਾਰ।
ਸ਼੍ਰੀ ਸਤਿਗੁਰ ਲਕਰਿ ਤਿਹ ਸਮੋਂ।
ਪਹਿਰਨ ਤੇ ਪੂਰਬ ਕਰ ਨਮੋ।
ਭਰਯੋ ਨਿਖੰਗ ਖਤੰਗਨ ਖਰਨਿ।
ਕੰਚਨ ਲਗੇ ਭਏ ਸ਼ੁਭ ਬਰਨ।

ਜਰੇ ਕੰਕ ਕੇ ਦੀਰਘ ਪਰਨ ਬਿਰਨ।
ਲੇ ਘਰ ਹਿਤ ਜਨੁ ਸਰਪਨ ਕੋ।
ਕਰਿ ਗਰੇ ਬਿਖੇ ਤਬਿ ਪਾਯੋ।
ਦੁਇ ਦਿਸ਼ਿ ਤਰਕਸ਼ ਖੜਗ ਸੁਹਾਯੋ।
ਲੇ ਦੁਕੂਲ ਬਹੁ ਮੋਲਾ ਹਾਥ।
ਕਮਰ ਕਸੀ **ਦਿਢ ਬਲ ਕੇ ਸਾਥ**।
ਬਿਛੂਆ, ਖੰਜਰੁ, ਬਾਂਕ, ਕਟਾਰ।
ਪੇਸ਼ ਕਬਜ਼ ਇਹ ਧਰੇ ਸੁਧਾਰਿ।
ਕਮਰ ਕਸਾ ਆਛੀ ਬਿਧਿ ਕਰਯੋ।
ਜਥਾ ਜੋਗ ਆਯਧ ਗਨ ਧਰਯੋ।
ਮਨਹੁੰ ਸਰਦ ਰਿਤੁ ਕੋ ਘਨ ਠਟਾ।
ਕੰਚਨ ਲਿਪਤ ਸ਼ਸਤ੍ਰ ਦੁਤਿ ਛਟਾਂ।
ਉੱਜਲ ਮੁਕਤਾਹਲ ਕੀ ਮਾਲਾ।
ਮਨਹੁ ਬਲਾਕਾ ਸੁਭਤਿ ਬਿਸਾਲਾ।
ਕਰ ਮਹਿਂ ਧਨੁਖ ਇੰਦ੍ਰਧਨੁ ਸ਼ੋਭਾ।
ਸਿੱਖੀ ਸਿਖ ਮਨ ਆਨੰਦ ਗੋਭਾ।
ਬੋਲਨ ਮਧਰੀ ਧੁਨਿ ਗੰਭੀਰ।
ਸੁਨਿ ਹਰਖਤਿ ਜਨੁ ਚਾਤ੍ਰਿਕ ਤੀਰ।
ਜਾਚਤਿ ਬੂੰਦ ਗਯਾਨ ਉਪਦੇਸ਼।
ਹਰਲ ਤ੍ਰਿਖਾ ਬਿਸ਼ਯਨਿ ਕਲੇਸ਼।
ਚਹੁੰਦਿਸ਼ ਤੇ ਦਰਸ਼ਨ ਹਿਤ ਆਏ।
ਲਖਹਿਂ ਮਹਾਤਮ ਕੋ ਮੁਦ ਪਾਏ।
ਵਹਿਰ ਸਿੰਘਾਸਨ ਪਰ ਪ੍ਰਭੂ ਥਿਰੇ।
ਸਭਿਨਿ ਕਾਮਨਾ ਪੂਰਵਨਿ ਕਰੇ।
ਹਾਥ ਬੰਦਿ ਕਰਿ ਨਾਥਹਿ ਬੰਦਹਿਂ।
ਕੇਚਿਤ ਸਿਰ ਧਰਿ ਅਰਬਿੰਦਹਿ।

ਉਚਰਹਿਂ ਉਸਤਤਿ ਕਰਹਿਂ ਸੁਨਾਵਨ।
'ਜਗਤ ਉਧਾਰਨ ਹਿਤ ਤੁਮ ਆਵਨ।
ਲਾਖਨ ਕੋ ਦੇਕਰਿ ਬ੍ਰਹਮ ਗਯਾਨ।
ਲਾਖੋਂ ਲਾਗੇ ਭਗਤਿ ਮਹਾਨ।
ਗੁਰ ਸਿੱਖੀ ਜਿਤ ਕਿਤ ਬਿਸਤਾਰੀ।
ਦੇ ਉਪਦੇਸ਼ ਬਿਸ਼ਯ ਬਿਖ ਟਾਰੀ।
ਪੰਥ ਖਾਲਸਾ ਉਤਪਤਿ ਕਰਯੋ।
ਤੁਰਕ ਤੇਜ ਜਗ ਤੇ ਪਰਹਰਯੋ।'
ਇੱਤਯਾਦਿਕ ਜਸੁ ਕਰਹਿਂ ਉਚਾਰਨ।
ਦਰਸ਼ਨ ਪ੍ਰਾਪਤ ਨਰਨ ਹਜ਼ਾਰਨ।
ਸ੍ਰੀ ਮੁਖ ਸਭਿਨਿ ਸੁਨਾਇ ਬਖਾਨਾ।
'ਸੁਨਹੁ ਖਾਲਸਾ ਬਨੁ ਸਵਧਾਨਾ।
ਤਨਹੁ ਕਨਾਤ ਦੁਗਿਰਦੇ ਭਲੇ।
ਜਿਸ ਤੇ ਦੂਰ ਹੋਇ ਨਰ ਖਲੇ।
ਸਭਿ ਚੰਦਨ ਈਂਧਨ ਤਿਸ ਮਾਂਹੀ।
ਪਹੁੰਚਹੁ ਲੇਹੁ ਚਿਤਾ ਰਚਿ ਤਾਂਹੀ।
ਪ੍ਰਥਮ ਭੂਮ ਕੋ ਲੇਪਹੁ ਸਾਰੇ।
ਤਿਸ ਪਰ ਕੁਸ਼ਾ ਦੇ ਬਿਸਤਾਰੇ।
ਚੰਦਨ ਚਿਤਾ ਰਚਹੁ ਤਹਿਂ ਫੇਰ।
ਜਵ ਤਿਲ ਘ੍ਰਿਤ ਆਦਿਕ ਵਿਜ ਗੇਰਿ।
ਸੌਰਭਿ ਧਰਹੁ ਸਕਲ ਤਹਿਂ ਜਾਈ।
ਕੀਜਹਿ ਤਯਾਰੀ ਬਿਲਮ ਬਿਹਾਈ।
ਸੌਚ ਸ਼ਨਾਨ ਸਰਬ ਹਮ ਕੀਨਿ।
ਪੋਸ਼ਿਸ਼ ਨਈ ਪਹਿਰ ਤਨ ਲੀਨ।
**ਬਾਂਛੋ ਤੁਮ ਅਪਰ ਕਰੇ ਨ ਕੋ।**
ਬਸਤ੍ਰ ਪਹਿਰ ਕਿਯ ਸ਼ਸਤ੍ਰ ਧਰਨ ਕੋ।

ਇਹੀ ਰਹੈਂਗੇ ਸੰਗ ਹਮਾਰੇ।
ਭਲੀ ਭਾਂਤਿ ਸਭਿ ਅੰਗੀਕਾਰੇ।
ਸੁਨਿ ਆਇਸੁ ਕੋ ਸਿੰਘ ਸਿਧਾਰੇ।
ਤਨੀ ਕਨਾਤ ਚੁਗਿਰਦੇ ਸਾਰੇ।
ਗਾਡੀ ਕਰਿ ਗਾਡੀ ਗਨ ਮੇਖ।
ਡੋਰੈਂ ਬੰਧਨ ਕੀਨਿ ਅਸੇਖ।
ਲੇਪਨਿ ਕਰਿ ਅੰਤਰ ਕੋ ਥਾਇ।
ਚੰਦਨ ਕੋ ਉਚਾਇ ਕਰ ਲਿਆਏ।
ਗਨ ਈਂਧਨ ਤੇ ਚਿਖਾ ਮਹਾਨੀ।
ਰਚੀ ਭਲੀ ਬਿਧਿ ਦਿਢ ਬਹੁ ਠਾਨੀ।
ਜਲਤਿ ਹੁਤਾਸਨ ਪਰਹਿ ਨ ਗਿਰਿ ਕੈ।
ਇਸ ਪ੍ਰਕਾਰ ਰਚਿ ਕਾਸ਼ਟ ਧਰਿਕੈ।
ਸ਼ੀਸ਼ੇ ਬਹੁ ਗੁਲਾਬ ਉ ਛਿਰਕੇ।
ਸਹਿਤ ਕਨਾਤ ਭਿਗੋਵਨ ਕਪਿ ਕੇ।
ਅਤਰ ਫੁਲੇਲ ਚਿਖਾ ਮਹਂ ਡਾਰਾ।
ਜਹਿ ਕਹਿ ਉਠੀ ਅਧਿਕ ਮਹਿਕਾਰਾ।"

ਇੰਜ ਨਵੇਂ ਬਸਤਰ ਪਹਿਨ ਕੇ, ਨਵੀਂ ਜਿਗਾ ਕਲਗੀ ਸਜਾ ਕੇ, ਇੰਜ ਸੰਪੂਰਨ ਅਸਤ੍ਰ-ਸ਼ਸਤ੍ਰ ਸਜਾ ਕੇ, ਇੰਜ ਮੋਤੀ ਰਤਨ ਇਤਿਆਦ ਸਜਾ ਕੇ, ਜਦੋਂ ਗੁਰੂ ਜੀ ਆਖਦੇ ਹਨ-

'ਤਨਹੁ ਕਨਾਤ ਚੁਗਿਰਦੇ ਭਲੇ।
ਜਿਸ ਤੇ ਦੂਰ ਹੋਇ ਨਰ ਖਲੇ।'

ਤਾਂ ਸੁਤੇ ਸਿਧ ਹੀ ਇਹ ਸਾਰਾ ਕਾਂਡ ਸੱਚ ਖੰਡ ਪਧਾਰਨ ਦਾ ਨਾ ਰਹਿ ਕੇ ਇਕ ਰਹੱਸ ਬਣ ਜਾਂਦਾ ਹੈ। ਆਪ ਇਸ ਰਹੱਸ ਨੂੰ ਹੋਰ ਵੀ ਰਹੱਸਮਈ ਬਣਾਉਂਦੇ ਹੋਏ ਆਖਦੇ ਹਨ-

'ਨਹਿ ਬਾਂਛੋ ਤੁਮ ਅਪਰ ਕਰਨ ਕੋ।
ਬਸਤ੍ਰ ਪਹਿਰ ਕੀਜ ਸਸਤ੍ਰ ਧਰਨ ਕੋ।

ਇਹੀ ਰਹੈਗੇ ਸੰਗ ਹਮਾਰੋ।
ਭਲੀ ਭਾਂਤਿ ਸਭਿ ਅੰਗੀ ਕਾਰੋ।'

ਅਰਥਾਤ-ਤੁਸੀਂ ਹੋਰ ਕਾਸੇ ਬਾਰੇ ਵੀ ਨਾ ਸੋਚੋ। ਮੈਂ ਜਿਹੜੇ ਬਸਤਰ ਆਦਿ ਪਹਿਨੇ ਹਨ ਇਹੋ ਮੇਰੇ ਨਾਲ ਰਹਿਣਗੇ, ਇਨ੍ਹਾਂ ਨੂੰ ਮੈਂ ਭਲੀ ਭਾਂਤ ਅੰਗੀਕਾਰ ਕਰ ਲਿਆ ਹੈ।

ਜਿਵੇਂ ਨਵੇਂ ਤੇ ਵਡਮੁਲੇ ਬਸਤਰ ਅਤੇ ਅਸਤ੍ਰਾਂ-ਸ਼ਸਤ੍ਰਾਂ ਨਾਲ ਜੁੱਧ ਦਾ ਪੂਰਾ ਸਾਜ ਕਰਕੇ ਸਿੰਘਾਂ ਨੂੰ ਕਨਾਤ ਤੋਂ ਬਾਹਰ ਦੂਰ ਰਹਿਣ ਲਈ ਹੁਕਮ ਦੇ ਕੇ ਆਪ ਜਦੋਂ ਚਿਖਾ ਵਿਚ ਜਾ ਬਹਿੰਦੇ ਹਨ ਤਾਂ ਇਹ ਸਾਰਾ ਕਾਂਡ ਨਵਾਂ ਰੂਪ ਤੇ ਨਵਾਂ ਮੋੜ ਲੈਂਦਾ ਹੈ। ਕਨਾਤੋਂ ਬਾਹਰ ਬੈਠੇ ਸਿੰਘ ਇਹ ਅਨੁਭਵ ਕਰਦੇ ਸਨ ਕਿ ਕਨਾਤ ਦੇ ਅੰਦਰ ਵਾਰ ਚਿਖਾ ਬਲ ਕੇ ਸਵਾਹ ਹੋ ਗਈ ਹੈ, ਪਰ ਹੁਕਮ ਦੇ ਬੱਧੇ ਹੋਣ ਕਰ ਕੇ ਇਹ ਜਾਨਣ ਦਾ ਉਨ੍ਹਾਂ ਕੋਲ ਕੋਈ ਉਪਾਅ ਨਹੀਂ ਕਿ ਕਨਾਤ ਦੇ ਅੰਦਰ ਵਾਰਲਾ ਕਾਂਡ ਕਿਵੇਂ ਹੋਇਆ ਹੈ। ਸਿੰਘ ਬੈਠੇ ਆਪਣੀਆਂ ਆਪਣੀਆਂ ਦਲੀਲਾਂ ਦੁੜਾਉਂਦੇ ਰਹੇ ਤੇ ਸਤਿਗੁਰੂ ਦੇ ਵਿਛੋੜੇ ਨੂੰ ਯਾਦ ਕਰ ਕਰ ਕੇ ਦੁਖੀ ਹੋ ਰਹੇ ਹਨ। ਭਾਈ ਸੰਤੋਖ ਸਿੰਘ ਜੀ ਦੇ ਗ੍ਰੰਥ ਸੂਰਜ ਪ੍ਰਕਾਸ਼ ਅਨੁਸਾਰ-

"ਛੋਰਿ ਕੈ ਪੌਰ ਕੀ ਠੌਰ ਕਨਾਤ ਤੇ ਬਾਹਿਰ ਆਨਿ ਥਿਰੇ ਸਮਦਾਯਾ।
ਬੈਠਿ ਗਏ ਗਨ ਸਿੰਘ ਚਹੂੰ ਦਿਸਿ ਲੋਚਨ ਤੇ ਜਲ ਪੁੰਜ ਬਹਾਯਾ।
ਸੁਰਤਿ ਸ੍ਰੀ ਗੁਰ ਕੀ ਮ੍ਰਿਦੁ ਮੂਰਤਿ ਧਯਾਨ ਧਰ ਮਨ ਕੋ ਠਹਿਰਾਯਾ।
ਬ੍ਰਿੰਦ ਭਲੇ ਗੁਣ ਕੋ ਸਿਮਰੈਂ ਸੁਭ ਸ਼ੀਲ ਸਰਾਹਿਤਿ ਦੀਰਘ ਦਾਯਾ।
**'ਸ੍ਰੀ ਪ੍ਰਭ! ਸਿੰਘ ਕਦੰਬ ਪੰਜਾਬ ਕੇ ਕੌਣ ਅਲੰਬ ਇਹਾਂ ਹਮ ਕੇਰਾ।**
**ਕੌਨ ਕੋ ਹੋਇ ਸਮੀਪ ਥਿਰੈਂ ਨਿਤ, ਕਹਿ ਪਿਖਿਹੈਂ ਸਭਿ ਸੰਝ ਸਵੇਰਾ।**
**ਸ੍ਰੀ ਮੁਖ ਤੇ ਬਿਨ ਚਾਰੁ ਗਿਰਾ ਕਿਸ ਤੇ ਉਪਦੇਸ਼ ਸੁਨੈਂ ਕਰਿ ਘੇਰਾ।**
**ਦੇਖ ਕਿਸੇ ਹਮ ਆਨੰਦ ਪਾਵਹਿੰ ਲੋਕ ਦੁਹੂੰ ਵਿਸ਼ਵਾਸ ਵਡੇਰਾ?'**

ਉਪਰੋਕਤ ਘਟਨਾ ਦੇ ਕਾਲਪਨਿਕ ਦੁਖ ਵਿਚ ਸਿੰਘ ਜਦੋਂ ਮੁੜ ਮੁੜ ਇਹ ਸੋਚਦੇ ਕਿ ਸਾਡਾ ਏਥੇ ਤੁਹਾਥੋਂ ਬਿਨਾ ਕੌਣ ਸਹਾਰਾ ਹੈ? ਅਸੀਂ ਨਿਤ ਕਿਸ ਦੇ ਕੋਲ ਰਹਾਂਗੇ? ਕਿਸ ਦੇ ਅਸੀਂ ਰੋਜ਼ ਸਵੇਰੇ-ਸ਼ਾਮ ਦਰਸ਼ਨ ਕਰਿਆ

ਕਰਾਂਗੇ? ਕਿਸ ਦੇ ਪਵਿਤਰ ਸ਼੍ਰੀ ਮੁਖ ਤੋਂ ਅਸੀਂ ਉਪਦੇਸ਼ ਸੁਣਿਆ ਕਰਾਂਗੇ? ਕਿਸ ਨੂੰ ਵੇਖ ਕੇ ਅਸੀਂ ਨਿਤ ਅਨੰਦ ਪ੍ਰਾਪਤ ਕਰਾਂਗੇ? ਤਦ ਸਹਿਜੇ ਹੀ ਉਸ ਉਪਦੇਸ਼ ਦੀ ਅਸਾਰਤਾ ਤੇ ਅਸੰਗਤੀ ਵੱਲ ਧਿਆਨ ਚਲਿਆ ਜਾਂਦਾ ਹੈ ਜਿਹੜਾ ਕਿਸੇ ਆਖੇਪਕਾਰ ਨੇ ਗੁਰੂ ਜੀ ਦੇ ਮੂਹੋਂ ਇਸ ਤੋਂ ਪਹਿਲਾਂ ਸਿੰਘਾਂ ਨੂੰ ਦਿਵਾਇਆ ਹੈ:-

"ਸੁਨਤਿ ਖਾਲਸੇ ਕੀਨਸਿ ਬਿਨਤੀ।
ਸ਼੍ਰੀ ਪ੍ਰਭੂ! ਹਮ ਸਭ ਕੇ ਮਨ ਗਿਨਤੀ।
ਨੌਂ ਪਾਤਸ਼ਾਹਿ ਅੰਤ ਕੋ ਸਾਰੇ।
ਸੰਗਤਿ ਲਰ ਪਕਰਾਇ ਉਦਾਰੇ।
ਪੁਨ ਬੈਕੁੰਠ ਗਮਨ ਕੋ ਕਰੈਂ।
ਹਮ ਕਿਸ ਕੇ ਪਗ ਪਰ ਸਿਰ ਧਰੈਂ?
**ਕਿਹ ਕੋ ਕਰਿ ਅਲੰਬ* ਕੇ ਚਲੇ?**
ਪੰਥ ਖਾਲਸਾ ਤੁਮਰੋ ਭਲੇ?
ਸ਼੍ਰੀ ਮੁਖ ਤੇ ਤਬਿ ਧੀਰਜ ਦੀਨ।
'ਹਮ ਸਭ ਬਾਤ ਪ੍ਰਥਮ ਕਰਿ ਲੀਨਿ।
ਰੰਚ ਅਕਾਲ ਪੁਰਖ ਸੋਂ ਪਾਯੋ।
ਸੌਂਪਨ ਕਰਿ ਅੰਚਰ ਪਕਰਾਯੋ।
ਸਦਾ ਰਹਹੁ ਪ੍ਰਭ ਚਰਨਨਿ ਸ਼ਰਨੀ।
ਅਪਰਨ ਕੀ ਆਸਾ ਨਹਿਂ ਕਰਨੀ।
ਲੋਕ ਸੁਖੀ ਪਰਲੋਕ ਸੰਤੋਸ਼ਾ।
ਨਿਤ ਪ੍ਰਤਿ ਰਾਖਹੁ ਗੁਰੂ ਭਰੋਸਾ।
ਪਢੀਯਹਿ ਸਰਬ ਗੁਰਨਿ ਕੀ ਬਾਨੀ।
ਰਖੀਯਹਿ ਰਹਤ ਜੁ ਹਮਹੁ ਬਖਾਨੀ।
ਪਾਯਹੁ ਮਾਤ ਕਾਲਿਕਾ ਗੋਦਿ।

---

ਕਨਾਤੋਂ ਬਾਹਰ ਬੈਠੇ ਦੁਖੀ ਸਿੰਘ ਵੀ ਕਹਿ ਰਹੇ ਹਨ-"ਸਿੰਘ ਕਦੰਬ ਜਿਬ ਕੇ ਕੌਣ ਅਲੰਬ ਇਹਾਂ ਹਮ ਕੇਰਾ"(ਲੇਖਕ)

ਪੰਥ ਖਾਲਸਾ ਲਹੈ ਪ੍ਰਮੋਦ।
ਸਿੰਘ ਸੁਰਹਤ ਪੰਚ ਜਹਿਂ ਮਿਲੇਂ।
ਮਮ ਸਰੂਪ ਸੋ ਦੇਖਹੁ ਭਲੇ।
ਭੋਜਨ ਛਾਦਨ ਜੋ ਤਿਨ ਦੇਇ।
ਮੋਕਹੁ ਪਹੁੰਚਾਵਨਿ ਸਿਖ ਸੇਇ।
ਮਨਹੁ ਕਾਮਨਾ ਤਿਨ ਤੇ ਪ੍ਰਾਪਤ।
ਸ਼ਰਧਾ ਧਰੇ ਚਿਤ ਦੁਖ ਖਪਤਿ।
ਸਿਖ ਪੰਚਨ ਮਹਿਂ ਮੇਰੋ ਬਾਸਾ।
ਪੂਰਨ ਕਰੋਂ ਧਰਹਿਂ ਜੋ ਆਸਾ।
ਆਯੁਧ ਬਿੱਦਯਾ ਕੋ ਅਭਿਯਾਹੁ।
ਬਨਹੁ ਬੀਰ ਅਰਿ ਸਮੁਖ ਬਿਨਾਸਹੁ।
ਮਰਹੁ ਜੁੱਧ ਮਹਿਂ ਸੁਰਗ ਸਿਧਾਰਹੁ।
ਸਹਿਕਾਮੀ ਸੁਖ ਸਕਲ ਬਿਹਾਰਹੁ।
ਨਿਹਕਾਮੀ ਹੁਇ ਮੁਝ ਸੋਂ ਮੇਲ।
ਪਰਹਿ ਨ ਜਨਮ ਮਰਨ ਕੇ ਗੈਲ।
ਕਰੋ ਸ਼ਨਾਨ ਨਾਮ ਅਰੁ ਦਾਨ।
ਪ੍ਰੇਮ ਸਮੇਤ ਲਹਹੁ ਕੱਲਯਾਨ।
ਬਿਦਤ ਖਾਲਸਾ ਪੰਥ ਭਵਿਖੱਯ।
ਅਵਨੀ ਰਾਜ ਕਰਹਿਂ ਮਿਲਿ ਸਿੱਖਯ।
ਦਿਨ ਪ੍ਰਤਿ ਤੁਰਕ ਨਾਸ ਕੋ ਪ੍ਰਾਪਤ।
ਬਚਹਿਂ ਜਿ, ਰੰਕ ਹੋਹਿਂ ਲਹਿਂ ਆਪਤ।
ਕੀਨੇ ਗਨ ਅਪਰਾਧ ਬਿਸਾਲਾ।
ਤਿਨ ਕੋ ਫਲ ਹੈ ਹੈ ਇਨ ਕਾਲਾ।
**ਅੰਗ ਸੰਗ ਮੁਝ ਕੋ ਨਿਤ ਜਾਨਹੁ।**
ਸਦਾ ਸਹਾਇਕ ਅਪਨੋ ਮਾਨਹੁ।
ਨਿਤ ਪ੍ਰਾਤਿ ਗੁਰਬਾਣੀ ਅਭਯਾਸਹੁ।

ਕੈ ਸ਼ਸਤ੍ਰਨਿ ਸਨ ਸੱਤ੍ਰ ਬਿਨਾਸਹੁ।
ਦਸਹੂੰ ਗੁਰਨਿ ਜਿਮ ਕਰੇ ਬਿਲਾਸਾ।
ਸੁਨਹੁ ਪ੍ਰੇਮ ਧਰਿ ਸਭਿ ਇਤਿਹਾਸਾ।
ਅਭਿਮਤਿ ਦੇਤਿ ਸਹਤ ਕੱਲਯਾਨ।
ਸੁਖ ਪ੍ਰਾਪਤਿ ਪਾਠਕ ਸ਼੍ਰੋਤਾਨਿ।
ਗੁਰੂ ਖਾਲਸਾ, ਖਾਲਸਾ ਗੁਰੂ।
ਅਬਿ ਤੇ ਹੁਇ ਐਸੀ ਬਿਧਿ ਸ਼ੁਰੂ।
ਆਪਣੀ ਜੋਤਿ ਖਾਲਸੇ ਬਿਖੈ।
ਹਮ ਨੇ ਧਰੀ ਸਕਲ ਜਗ ਪਿਖੈ।
ਇਮ ਕਹਿ ਸ਼੍ਰੀ ਪ੍ਰਭੂ ਸ਼ੋਕ ਨਿਵਾਰਾ।
ਸਭਿ ਕੇ ਰਿਦੇ ਹਰਖ ਕੋ ਧਾਰਾ।"

ਉਪਰੋਕਤ ਬਚਨਾਂ ਨੂੰ ਸੂਰਜ ਪ੍ਰਕਾਸ਼ ਦੇ ਆਖੇਪਕਾਰ ਨੇ ਜਿਵੇਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸ੍ਰੀ ਮੁਖ ਤੋਂ ਬੁਲਵਾਇਆ ਹੈ ਉਸ ਤੋਂ ਹੇਠ ਲਿਖੇ ਸਵਾਲ ਉਠਦੇ ਹਨ। ਉਪਰ ਲਿਖਤ ਅਨੁਸਾਰ ਗੁਰੂ ਜੀ ਸਿੰਘਾਂ ਦੇ ਸਵਾਲ ਦੇ ਜਵਾਬ ਵਿਚ ਕਹਿੰਦੇ ਹਨ- "ਅਸਾਂ ਸਾਰੀ ਗੱਲ ਪਹਿਲਾਂ ਹੀ ਠੀਕ ਕਰ ਲਈ ਹੈ ਤੇ ਸਿੰਘਾਂ ਜਾਂ ਪੰਥ ਦਾ ਪੱਲਾ ਅਕਾਲ ਪੁਰਖ ਨੂੰ ਪਕੜਾ ਕੇ ਉਸੇ ਨੂੰ ਹੀ ਸੌਂਪਣਾ ਕਰ ਦਿੱਤੀ ਹੈ ਤੇ ਉਸੇ ਨਾਲ ਗੰਢ ਪਾ ਦਿੱਤੀ ਹੈ।"

ਇਸ ਦਾ ਅਰਥ ਇਹ ਹੋਇਆ ਕਿ ਆਪ ਤੋਂ ਪਹਿਲੇ ਨੌਵਾਂ ਗੁਰੂਆਂ ਸਮੇਤ ਆਪ ਦੇ ਇਸ ਬਚਨ ਉਚਾਰਨ ਸਮੇਂ ਤਕ ਸਿੱਖਾਂ ਦਾ ਜਾਂ ਪੰਥ ਦਾ ਅਕਾਲ-ਪੁਰਖ ਨਾਲ ਕੋਈ ਵਾਸਤਾ ਨਹੀਂ ਸੀ ਤੇ ਆਪ ਸਮੇਤ ਸਾਰੇ ਗੁਰੂ ਕੇਵਲ ਆਪਣਾ ਨਾਮ ਹੀ ਜਪਵਾਉਂਦੇ ਸਨ। ਸਿਖ ਨਾਮ ਦੇ ਜੀਵ ਧਾਰੀ ਮਨੁੱਖਾਂ ਦੇ ਲੋਕ ਪਰਲੋਕ ਦਾ ਮਾਲਿਕ ਅਕਾਲ ਪੁਰਖ ਨਹੀਂ ਸੀ ਸਗੋਂ ਆਪਣੀ ਆਪਣੀ ਵਾਰੀ ਨਾਲ ਦਸ ਗੁਰੂ ਸਨ ਤੇ ਅੱਗੋਂ ਤੋਂ ਗੁਰੂ ਸਾਹਿਬਾਨ ਇਹ ਮਾਲਕੀ ਛਡ ਕੇ ਆਪਣੇ ਇਨ੍ਹਾਂ ਜੀਵ ਧਾਰੀਆਂ ਦਾ ਪੱਲਾ ਅਕਾਲ ਪੁਰਖ ਨੂੰ ਫੜਾ ਰਹੇ ਹਨ। ਕੀ ਗੁਰੂ ਗੋਬਿੰਦ ਸਿੰਘ ਜੀ ਸਮੇਤ ਦਸਾਂ ਗੁਰੂਆਂ ਦੇ ਹੀ ਆਚਰਨ ਤੇ ਬਾਣੀ ਦੀ ਰੌਸ਼ਨੀ ਵਿਚ ਕੋਈ ਇਹ ਗੱਲ ਸੋਚ ਵੀ ਸਕਦਾ ਹੈ

ਕਿ ਸਿਖ ਨਾਮ ਦੇ ਜੀਵਧਾਰੀ ਏਨਾ ਚਿਰ ਅਕਾਲ ਪੁਰਖ ਦੀ ਛੁਹ ਤੋਂ ਬਿਨਾਂ ਹੀ ਰਹੇ ਸਨ ਤੇ ਅਕਾਲ ਪੁਰਖ ਨਾਲ ਉਨ੍ਹਾਂ ਦਾ ਸਿੱਧਾ ਸੰਬੰਧ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਅਖਾਉਤੀ ਅੰਤਿਮ ਸਮੇਂ ਹੀ ਜੋੜਿਆ ਸੀ?

ਇਸ ਤੋਂ ਬਾਅਦ ਆਪ ਕਹਿੰਦੇ ਹਨ ਕਿ "ਸਤਿਗੁਰੂਆਂ ਦੀ ਬਾਣੀ ਪੜ੍ਹਨੀ ਤੇ ਮੇਰੀ ਦੱਸੀ ਹੋਈ ਰਹਿਤ ਰੱਖਣੀ।" ਇਹ ਕੋਈ ਨਵੀਂ ਗੱਲ ਨਹੀਂ। ਬਾਣੀ ਗੁਰੂ ਕੀ ਦੂਜੇ ਗੁਰੂ ਅੰਗਦ ਸਾਹਿਬ ਦੇ ਸਮੇਂ ਤੋਂ ਹੀ ਸਿਖ ਪੜ੍ਹਦੇ ਸੁਣਦੇ ਆ ਰਹੇ ਸਨ ਤੇ ਪੜ੍ਹਨ ਸੁਣਨ ਦੇ ਉਪਦੇਸ਼ ਲਈ ਹੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਦੀ ਬੀੜ ਵੀ ਬਣਾ ਦਿੱਤੀ ਸੀ। ਰਹਿਤ ਮਰਯਾਦਾ ਵਿਚ ਆਪਣੇ ਪੈਰੋਕਾਰਾਂ ਨੂੰ ਚਲਣ ਲਈ ਆਖਣਾ ਸਮੇਂ ਦੇ ਗੁਰੂ ਦਾ ਇਕ ਮੁਖ ਕੰਮ ਹੁੰਦਾ ਹੀ ਹੈ। ਅਕਾਲ ਪੁਰਖ ਦਾ ਨਾਮ ਜਪਾਉਣ, ਉਸ ਦੀ ਹੋਂਦ ਨੂੰ ਦਰਸਾਉਣ ਤੇ ਰਹਿਤ ਮਰਯਾਦਾ ਵਿਚ ਲੋਕਾਈ ਨੂੰ ਚਲਾਉਣ ਲਈ ਹੀ ਗੁਰੂ ਦਾ ਦੇਹ-ਰੂਪ ਲੋੜੀਂਦਾ ਹੁੰਦਾ ਹੈ ਤੇ ਇਹ ਕੰਮ ਪਿਛਲੇ ਸਮੇਂ ਗੁਰੂ ਕਰਦੇ ਆ ਰਹੇ ਸਨ ਅਤੇ ਬਾਅਦ ਵਾਲੇ ਗੁਰੂਆਂ ਨੇ ਕਰਨਾ ਸੀ।

ਇਕ ਤੀਜੀ ਬੜੀ ਹੀ ਮਜ਼ੇਦਾਰ ਗੱਲ ਸੂਰਜ ਪ੍ਰਕਾਸ਼ ਦੇ ਆਖੇਪਕਾਰ ਨੇ ਗੁਰੂ ਜੀ ਦੇ ਮੂੰਹੋਂ ਕਢਵਾਈ ਹੈ।- "ਸਿੰਘ ਸੁ ਰਹਿਤ ਪੰਚ ਜਹਿਂ ਮਿਲ। ਮਮ ਸਰੂਪ ਸੋ ਦੇਖਹੁ ਭਲੋ। ਭੋਜਨ ਛਾਦਨ ਜੁ ਤਿਨ ਦੇਇ। ਮੋਕਹੁ ਪਹੁੰਚਾਵਤਿ ਸਿਖ ਸੋਇ।" ਇਕ ਸਿੰਘ ਵਿਚੋਂ ਵੀ ਨਹੀਂ ਅਤੇ ਸਿੰਘ ਮਾਤ੍ਰ ਵਿਚੋਂ ਵੀ ਨਹੀਂ- ਸਗੋਂ ਪੂਰੇ "ਪੰਜਾਂ ਸਿੰਘਾਂ ਵਿਚੋਂ ਮੇਰਾ ਰੂਪ ਵੇਖੋ।" ਅਤੇ ਜਿਵੇਂ ਪਿਤਰਾਂ ਨੂੰ ਭੋਜਨ ਪੁਚਾਉਣ ਲਈ ਹਿੰਦੂ ਲੋਕ ਬ੍ਰਾਹਮਣਾਂ ਦੀ ਵਿਚੋਲਗਿਰੀ ਪਰਵਾਨ ਕਰਦੇ ਹਨ ਉਸ ਤਰ੍ਹਾਂ ਜੇ ਕਦੀ ਕਿਸੇ ਵੀ ਜ਼ਮਾਨੇ ਵਿਚ ਕਿਸੇ ਦੀ ਇਛਿਆ ਗੁਰੂ ਗੋਬਿੰਦ ਸਿੰਘ ਜੀ ਨੂੰ ਭੋਜਨ ਛਕਾਉਣ ਦੀ ਹੋਵੇ ਤਾ ਉਹ ਸਿਖ ਪੰਥ ਦੇ ਸਿੰਘ ਸਰੂਪੀ ਪੰਜਾਂ ਬ੍ਰਾਹਮਣਾਂ ਨੂੰ ਭੋਜਨ ਛਕਾ ਦੇਵੇ- ਗੁਰੂ ਜੀ ਤਕ ਪਹੁੰਚ ਹੀ ਜਾਵੇਗਾ।

ਜਾਪਦਾ ਏ ਕਿ ਸੂਰਜ ਪ੍ਰਕਾਸ਼ ਦਾ ਆਖੇਪਕਾਰ ਕੋਈ ਬ੍ਰਾਹਮਣ ਦੇਵਤਾ ਹੈ ਜਿਹੜਾ ਸਿਖ ਗੁਰੂਆਂ ਦੀ ਪਰੰਪਰਾ ਤੇ ਨਵੀਂ ਅਬ੍ਰਾਹਮਣ ਮਰਯਾਦਾ ਵਲੋਂ ਸਿਖਾਂ ਦਾ ਮੂੰਹ ਮੋੜ ਕੇ ਮੁੜ ਮੁੜ ਬ੍ਰਾਹਮਣੀ ਮਰਯਾਦਾ ਤੇ ਸ੍ਰੀ ਗ੍ਰੰਥ ਸਾਹਿਬ

ਦੇ ਰੂਪ ਵਿਚ ਇਕ ਵਖਰੀ ਕਿਸਮ ਦੀ ਮੂਰਤੀ ਪੂਜਾ ਦੀ ਸਥਾਪਨਾ ਕਰਨੀ ਚਾਹੁੰਦਾ ਹੈ। ਇਸ ਜਤਨ ਦੇ ਬਾਵਜੂਦ ਵੀ ਉਹ ਏਨੀ ਦਲੇਰੀ ਨਹੀਂ ਕਰ ਸਕੇ ਕਿ "ਗੁਰੂ ਗ੍ਰੰਥ ਜੀ ਮਾਨਿਓ ਪਰਗਟ ਗੁਰਾਂ ਕੀ ਦੇਹ" ਜਿਹੀ ਗੱਲ ਨੂੰ ਗੁਰੂ ਜੀ ਦੇ ਮੂੰਹੋਂ ਅਖਵਾ ਸਕਦੇ। ਇਹ ਸੱਜਣ ਵੀ ਗੁਰੂ ਖਾਲਸਾ ਦੇ ਸਿਧਾਂਤ ਦੱਸਣ ਤਕ ਹੀ ਸੀਮਤ ਰਹਿ ਗਏ ਹਨ।

ਸਿੰਘਾਂ ਨੂੰ ਅਸਤ੍ਰਾਂ ਸ਼ਸਤ੍ਰਾਂ ਦਾ ਅਭਿਆਸ ਕਰਨ ਅਤੇ ਜੁਧ ਕਰ ਕੇ ਸੁਰਗ ਜਾਣ ਲਈ ਅਖਵਾਇਆ ਗਿਆ ਹੈ ਤੇ ਫਿਰ ਨਵੀਂ ਰੀਤ ਦਾ ਐਲਾਨ ਹੈ ਜਿਸ ਅਨੁਸਾਰ-

> "ਗੁਰੂ ਖਾਲਸਾ ਖਾਲਸਾ ਗੁਰੂ।
> ਅਬ ਤੇ ਹੋਇ ਐਸੀ ਬਿਧਿ ਸ਼ੁਰੂ।
> ਆਪਣੀ ਜੋਤਿ ਖਾਲਸੇ ਬਿਖੈ।
> ਹਮ ਨੇ ਧਰੀ ਸਕਲ ਜਗ ਪਿਖੈ।"

ਸੂਰਜ ਪ੍ਰਕਾਸ਼ ਦੇ ਆਖੇਪਕਾਰ ਜੀ ਇਹ ਗੱਲ ਦੱਸਣੀ ਭੁੱਲ ਗਏ ਹਨ ਕਿ ਐਸੀ ਨਵੀਂ ਬਿਧਿ ਚਲਾਉਣ ਦੀ ਗੁਰੂ ਗੋਬਿੰਦ ਸਿੰਘ ਜੀ ਨੂੰ ਲੋੜ ਕਿਉਂ ਪੈ ਗਈ?

ਸਾਰਾ ਨਵਾਂ ਵਿਧੀ-ਵਿਧਾਨ ਅਤੇ 'ਪੰਜਾਂ ਸਿੰਘਾਂ' ਵਿਚ ਗੁਰੂ ਜੀ ਦਾ ਵਾਸਾ' ਸੁਣਨ ਦੇ ਬਾਵਜੂਦ ਜਦੋਂ ਸਿੰਘ ਕਨਾਤੋਂ ਬਾਹਰ ਬੈਠੇ ਦੁਖ ਨਾਲ ਇਹ ਕਹਿ ਰਹੇ ਹਨ-

> "ਕੌਣ ਅਲੰਬ (ਆਸਰਾ) ਇਹਾਂ ਹਮ ਕੇਰਾ।
> ਕੌਣ ਕੇ ਹੋਇ ਸਮੀਪ ਥਿਰੈਂ ਨਿਤ,
> ਕਾਹ ਪਿਖੈਂ ਸਭਿ ਸੰਝ ਸਵੇਰਾ।"

ਤਾਂ ਅਜੀਬ ਜਿਹਾ ਲਗਦਾ ਹੈ। ਪਰ ਅਸਲ ਵਿਚ ਇਸ ਵਿਚ ਅਜੀਬ ਗੱਲ ਉਹੋ ਹੀ ਹੈ ਜਿਹੜੀ ਸੂਰਜ ਪ੍ਰਕਾਸ਼ ਦੇ ਆਖੇਪਕਾਰਾਂ ਨੇ ਨਵੀਂ ਵਿਧੀ ਵਾਲਾ ਕਾਂਡ ਜੋੜ ਕੇ ਸਿਖ ਇਤਿਹਾਸ ਦਾ ਮੁਹਾਣ ਮੋੜਨ ਦਾ ਜਤਨ ਕੀਤਾ ਹੈ। ਨਹੀਂ ਤੇ ਘਟਨਾਵਲੀ ਆਪਣੀ ਠੀਕ ਤੋਰੇ ਤੁਰੀ ਜਾਂਦੀ ਸਪਸ਼ਟ ਦਿਸਦੀ ਹੈ।

ਗੁਰੂ ਗੋਬਿੰਦ ਸਿੰਘ ਜੀ ਇਕ ਲੰਮੇ ਸਮੇਂ ਤਕ ਮੁਗਲ ਹਕੂਮਤ ਨਾਲ ਸਿੱਧੀ ਲੜਾਈ ਲੜਦੇ ਆ ਰਹੇ ਸਨ ਜਿਸ ਵਿਚ ਦੋਹਾਂ ਪੱਖਾਂ ਦਾ ਭਾਰੀ ਨੁਕਸਾਨ ਹੋਇਆ ਸੀ। ਗੁਰੂ ਕੇ ਪੱਖ ਦਾ ਜਾਨੀ ਨੁਕਸਾਨ ਏਨਾ ਕੀਮਤੀ ਸੀ ਕਿ ਉਸ ਦੀ ਤੁਲਨਾ ਸੰਭਵ ਨਹੀਂ। ਬਹਾਦਰ ਸ਼ਾਹ ਵੱਲੋਂ ਗੁਰੂ ਜੀ ਨਾਲ ਦੋਸਤੀ ਦਾ ਦਮ ਭਰੇ ਜਾਣ ਦੇ ਬਾਵਜੂਦ ਉਸੇ ਦੇ ਆਦਮੀ ਹੱਥੀਂ ਗੁਰੂ ਜੀ ਨੂੰ ਵਸਾਹ ਕੇ ਕਤਲ ਕਰਨ ਦਾ ਨਾਕਾਮ ਜਤਨ ਅਤੇ ਫਿਰ ਬਹਾਦਰ ਸ਼ਾਹ ਦੇ ਨੁਮਾਇੰਦਿਆਂ ਵਲੋਂ ਹੀ ਗੁਰੂ ਜੀ ਦੀ ਸਰੀਰਕ ਸ਼ਕਤੀ ਦੀ ਪਰੀਖਿਆ ਜਿਹੇ ਜਤਨਾਂ ਨੇ ਆਪ ਨੂੰ ਭਵਿਖਤ ਰੰਗ ਢੰਗ ਬਦਲਣ ਤੇ ਉਨ੍ਹਾਂ ਜਤਨਾਂ ਨੂੰ ਅਮਲ ਵਿਚ ਲਿਆਉਣ ਲਈ ਨਵਾਂ ਕੌਤਕ ਰਚਣ ਦੇ ਫੈਸਲਾਕੁਨ ਆਹਰ ਵਿਚ ਲਗਾ ਦਿੱਤਾ। ਕੀ ਕੀਤਾ?

(੧) ਚਿਖ਼ਾ ਤਿਆਰ ਕਰਵਾਈ, ਚਿਖ਼ਾ ਦੇ ਦਵਾਲੇ ਕਨਾਤ ਲਗਵਾਈ ਤੇ ਸਿੰਘਾਂ ਨੂੰ ਚਿਖ਼ਾ ਦੀ ਪਰਦੱਖਣਾ ਕਰਕੇ ਕਨਾਤੋਂ ਬਾਹਰਲੇ ਬੰਨੇ ਚਲੇ ਜਾਣ ਦਾ ਹੁਕਮ ਦਿੱਤਾ।

(੨) ਏਸੇ ਸਮੇਂ ਤਬੇਲੇ ਵਿਚ ਬੱਧੇ ਘੋੜਿਆਂ ਨੂੰ ਸਾਜ ਬਾਜ ਸਜਾ ਕੇ ਤਿਆਰ ਕਰਨ ਦਾ ਹੁਕਮ ਦਿੱਤਾ।

(੩) ਮੈਦਾਨੇ ਜੰਗ ਵਿਚ ਜਾਣ ਵਾਲੇ ਸੂਰਬੀਰ ਯੋਧੇ ਵਾਂਗ ਆਪ ਬਸਤਰ ਤੇ ਅਸਤ੍ਰ ਸ਼ਸਤ੍ਰ ਧਾਰਨ ਕੀਤੇ।

(੪) ਸੰਤੋਖ ਸਿੰਘ ਨਾਮੀ ਇਕ ਸਿੰਘ ਨੂੰ ਓਥੇ ਹੀ ਟਿਕ ਕੇ ਦੇਗ ਚਲਾਉਂਦੇ ਰਹਿਣ ਦਾ ਹੁਕਮ ਦਿੱਤਾ ਤੇ ਉਸ ਦੇ ਇਹ ਕਹਿਣ ਤੇ ਕਿ ਇਸ ਪਾਸੇ ਸਿਖ ਸੰਗਤ ਹੀ ਨਹੀਂ ਹੈ-ਕਿਹਾ ਕਿ ਇਹ ਦੇਸ਼ ਸਿੰਘਾਂ ਤੋਂ ਹੀਨ ਨਹੀਂ ਰਹੇਗਾ- ਇਸ ਗੱਲ ਦਾ ਇਸ਼ਾਰਾ ਕਰ ਦਿੱਤਾ ਕਿ ਆਪ ਏਸ ਇਲਾਕੇ ਨੂੰ ਹੀ ਆਪਣੀ ਸਰਗਰਮੀਆਂ ਦਾ ਕੇਂਦਰ ਬਣਾਈ ਰੱਖਣਗੇ।

(੫) ਇਸ ਤੋਂ ਬਾਅਦ ਦਿਨ ਚੜ੍ਹਦਿਆਂ ਨਾ ਚੜ੍ਹਦਿਆਂ ਨੂੰ ਸਿੰਘਾਂ ਨੇ ਪਰਤੱਖ ਰੂਪ ਵਿਚ ਵੇਖ ਲਿਆ ਕਿ ਆਪ ਨੇ ਉਥੋਂ ਅਲੋਪ ਹੋਣ ਵਾਸਤੇ ਹੀ ਇਹ ਕੌਤਕ ਰਚਿਆ ਸੀ।

ਸੂਰਜ ਪ੍ਰਕਾਸ਼ ਅਨੁਸਾਰ-ਇਕ ਸੇਵਕ ਸਵੇਰੇ ਸਵੇਰੇ ਜਦੋਂ ਘੋੜਿਆਂ ਦੇ ਤਬੇਲੇ ਗਿਆ ਤਾਂ ਉਸ ਨੇ ਉਥੋਂ ਆਣ ਕੇ ਦੱਸਿਆ ਕਿ ਹੋਰ ਸਭ ਠੀਕ ਪਰ ਗੁਰੂ ਜੀ ਦਾ ਕੁਮੈਤ ਘੋੜਾ ਉਥੇ ਹੈ ਨਹੀਂ। ਰਾਤੀਂ ਜਿਨ੍ਹਾਂ ਸਾਰਿਆਂ ਘੋੜਿਆਂ ਦੀਆਂ ਜ਼ੀਨਾਂ ਕੱਸ ਕੇ ਤਿਆਰ ਰੱਖਣ ਦਾ ਹੁਕਮ ਦਿੱਤਾ ਸੀ ਉਨ੍ਹਾਂ ਵਿਚੋਂ ਆਪ ਕੁਮੈਤ ਉੱਤੇ ਸਵਾਰੀ ਕਰਕੇ ਟੁਰ ਗਏ ਹਨ।

ਇਹ ਗੱਲ ਸੁਣ ਕੇ ਸਾਰੇ ਸਿੰਘ ਅਸਚਰਜ ਵਿਚ ਪਏ ਦਲੀਲਾਂ ਹੀ ਦੁੜਾ ਰਹੇ ਸਨ ਕਿ ਬਾਲਣ ਲੈਣ ਗਏ ਹੋਏ ਇਕ ਸਿੰਘ ਨੇ ਮੁੜ ਕੇ ਆਣ ਕੇ ਉਨ੍ਹਾਂ ਨੂੰ ਹੋਰ ਵੀ ਹੈਰਾਨੀ ਵਿਚ ਪਾ ਦਿੱਤਾ। ਸਿੰਘਾਂ ਨੂੰ ਦੁਖੀ ਹਾਲਤ ਵਿਚ ਬੈਠਿਆਂ ਵੇਖ ਕੇ ਉਸ ਨੇ ਕਿਹਾ ਕਿ-

"ਮੋਹੇ ਮਿਲੇ ਗੁਰ ਦੂਰ ਸਥਾਇ।
ਸ੍ਰੀ ਮੁਖ ਤੇ ਫੁਰਮਾਵਨ ਕੀਨਿ-
ਕਹੋ ਸਭੇ ਸਿੰਘਨ ਕੋ ਸਮੁਝਾਇ
ਤੁਰੰਗਮ ਤੀਰ ਗਯੋ ਹਮ,
ਵਾਹਿਨ ਬੇਗ ਬਲੀ ਚਪਲਾਏ।
ਸ਼ੋਕ ਨ ਚਿੰਤ ਕਰੋ ਚਿਤ ਮਹਿੰ
ਸਤਿਨਾਮ ਜਪਹੁ ਸੁਇ ਅੰਤ ਸਹਾਏ।
ਯੋਂ ਕਹਿ ਸ੍ਰੀ ਪ੍ਰਭੂ ਜਾਤਿ ਭਏ
ਸੁਨਿ ਕੈ ਗੁਰ ਬਾਤ ਸਬੈ ਬਿਸਮਾਏ।"

ਬਾਲਣ ਲਿਆਉਣ ਵਾਲੇ ਸਿੰਘ ਕੋਲੋਂ ਸਤਿਗੁਰਾਂ ਨਾਲ ਮੇਲ ਤੇ ਆਪ ਵਲੋਂ ਇਸ ਫੁਰਮਾਨ ਬਾਰੇ ਸੁਣ ਕੇ ਕਿ ਕੁਮੈਤ ਘੋੜਾ ਮੇਰੇ ਕੋਲ ਆ ਗਿਆ ਹੈ ਅਤੇ ਤੁਸੀਂ ਚਿੰਤਾ ਨਾ ਕਰਨੀ ਸਤਿਨਾਮ ਜਪਣਾ-ਸਾਰਿਆਂ ਦੀ ਹੈਰਾਨੀ ਵਿਚ ਹੋਰ ਵਾਧਾ ਕਰ ਦਿੱਤਾ।

ਪਰ ਗੱਲ ਏਥੇ ਹੀ ਨਹੀਂ ਮੁੱਕਦੀ। ਅਜੇ ਇਹ ਗੱਲਾਂ ਚੱਲ ਹੀ ਰਹੀਆਂ ਸਨ ਕਿ ਏਨੇ ਨੂੰ ਇਕ ਹੋਰ ਸਾਧੂ ਉਥੇ ਆਣ ਪਹੁੰਚਾ। ਉਸ ਨੇ ਸਿੰਘਾਂ ਨੂੰ ਚੁਪ ਚਿੰਤਾਤੁਰ ਵੇਖ ਕੇ ਪੁਛਿਆ-

"ਤੁਮ ਕਿਮ ਬੈਠੇ ਹੋ ਮਿਲਿ ਕਰਿ ਕੈ।

ਸ਼ੰਕ ਸਚਿੰਤ ਮੋਨ ਮੁਖ ਧਰਿਕੈ।
ਸੁਨਿ ਕਰ ਕਹਯੋ ਪ੍ਰਸੰਗ ਉਦਾਰੇ।
'ਸ੍ਰੀ ਸਤਿਗੁਰੂ ਬੈਕੁੰਠ ਸਿਧਾਰੇ'।"

ਇਹ ਸੁਣ ਕੇ ਉਸ ਸਾਧੂ ਨੇ ਕਿਹਾ ਕਿ "ਮੈਂ ਹੁਣੇ ਹੁਣੇ ਆਉਂਦਿਆਂ ਹੋਇਆਂ ਰਾਹ ਵਿਚ ਸਤਿਗੁਰਾਂ ਨੂੰ ਜਾਂਦਿਆਂ ਵੇਖਿਆ ਸੀ। ਜਦੋਂ ਮੈਂ ਅਗਾਂਹ ਹੋ ਕੇ ਚਰਨਾਂ ਤੇ ਨਮਸਕਾਰ ਕੀਤੀ ਤਾਂ ਆਪ ਨੇ ਮੁਸਕਰਾ ਕੇ ਕਿਹਾ 'ਆਵਹੁ ਸੰਤ ਦਰਸ ਲਿਹ ਦੇਹੁ। ਹਰਿਜਨ ਮਿਲਨਿ ਅਨੰਦ ਅਛੇਹੁ। ਅੰਤ ਸਮੇਂ ਕੋ ਮੇਲ ਤੁਮਾਰੋ। ਜਹਿੰ ਸੰਜੋਗ, ਬਿਜੋਗ ਬਿਚਾਰੋ।' ਅਤੇ ਮੈਂ ਇਹ ਗੱਲ ਸੁਣ ਕੇ ਹੱਥ ਜੋੜ ਕੇ ਪੁਛਿਆ-ਮਹਾਰਾਜ ਕਿੱਧਰ ਨੂੰ ਤਿਆਰੇ ਹਨ, ਆਪ ਦੇ ਨਾਲ ਕੋਈ ਸੇਵਕ ਵੀ ਨਹੀਂ। ਨਾਥ ਇਕੱਲੇ ਕਿਧਰ ਨੂੰ ਪਧਾਰੇ ਓ? ਤਦ ਫਿਰ ਮੁਸਕਰਾ ਕੇ ਫੁਰਮਾਇਆ ਕਿ ਆਖੇਟ ਲਈ ਬਨ ਨੂੰ ਜਾ ਰਹੇ ਹਾਂ ਮਨ ਭਾਉਂਦੀ ਸੈਰ ਕਰਾਂਗੇ। ਏਧਰ ਉਧਰ ਘੁੰਮਣ ਨਾਲ ਮਨ ਨੂੰ ਅਨੰਦ ਮਿਲਦਾ ਹੈ। ਏਨਾ ਕਹਿ ਕੇ ਕੁਮੈਤ ਘੋੜੇ ਉਪਰ ਸ਼ਸਤ੍ਰਧਾਰੀ ਸਤਿਗੁਰੂ ਜੀ ਅਗਾਂਹ ਨੂੰ ਚਲੇ ਗਏ। ਮੈਂ ਹੁਣੇ ਵੇਖ ਕੇ ਆਖਿਆ ਹਾਂ। ਤੁਸਾਂ ਅਚਾਨਕ ਇਹ ਕਿਥੋਂ ਸੁਣ ਲਿਆ ਕਿ ਸਤਿਗੁਰੂ ਜੀ ਪਰਲੋਕ ਸਿਧਾਰ ਗਏ ਨੇ? ਜੇ ਆਪ ਪਰਲੋਕ ਹੀ ਸਿਧਾਰ ਗਏ ਹੁੰਦੇ ਤਾਂ ਮੈਨੂੰ ਰਾਹ ਵਿਚ ਦਰਸ਼ਨ ਕਿਵੇਂ ਹੁੰਦੇ? ਮੈਂ ਜਦੋਂ ਚੰਗਿਆਂ ਭਲਿਆਂ ਉਨ੍ਹਾਂ ਨੂੰ ਰਸਤੇ ਵਿਚ ਜਾਂਦਿਆਂ ਵੇਖਿਆ ਹੈ ਤਾਂ ਫਿਰ ਮੈਂ ਕਿਵੇਂ ਮੰਨ ਲਵਾਂ ਕਿ ਉਹ ਪਰਲੋਕ ਸਿਧਾਰ ਗਏ ਨੇ?"

ਇਸ ਤੋਂ ਬਾਅਦ ਅਗਲੇ ਦਿਨ ਸਵੇਰੇ ਸਾਰੇ ਸਿੰਘ ਮਿਲ ਕੇ ਚਿਖਾ ਦਵਾਲੇ ਲੱਗੀ ਹੋਈ ਕਨਾਤ ਖੋਹਲ ਕੇ ਚਿਖਾ ਦੀ ਭਸਮ ਫੋਲਦੇ ਹਨ। ਪਰ ਭਸਮ ਵਿਚੋਂ ਨਾ ਤੇ ਕੋਈ ਹਥਿਆਰ ਮਿਲਦਾ ਹੈ ਅਤੇ ਨਾ ਹੀ ਕੋਈ ਅਸਥੀ।

ਅਤੇ ਜੇ ਸਨਦੇਹੀ ਪਰਲੋਕ ਗਮਨ ਦੀ ਗੱਲ ਮੰਨਣ ਲਈ ਕੋਈ ਆਖੇ ਤਾਂ ਇਸ ਬਾਰੇ ਸਾਡੀ ਸਨਿਮਰ ਬੇਨਤੀ ਹੈ ਕਿ ਦੇਹ ਰੂਪ ਵਿਚ ਆਉਣ ਵਾਲਿਆਂ ਦੇ ਇਤਿਹਾਸ ਨਾਲ ਏਹੋ ਜਿਹੀਆਂ ਗੱਲਾਂ ਜੋੜਨ ਨਾਲ ਇਹ ਇਤਿਹਾਸ ਨਹੀਂ ਰਹਿੰਦਾ ਤੇ ਨਾ ਹੀ ਉਨ੍ਹਾਂ ਕੰਮਾਂ, ਅਮਲਾਂ ਤੇ ਜਤਨਾਂ ਦਾ ਕੋਈ ਮੁਲ ਰਹਿ ਜਾਂਦਾ ਹੈ ਜਿਹੜੇ ਉਨ੍ਹਾਂ ਨੇ ਕਸ਼ਟ ਸਹਿ ਸਹਿ ਕੇ ਦੇਹ ਰੂਪ

ਵਿਚ ਕੀਤੇ ਹੁੰਦੇ ਹਨ। ਸੋ ਜੇ ਕਿਸੇ ਦੇ ਵੀ ਦੇਹ-ਰੂਪ ਦੀ ਚਰਚਾ ਕਰਨੀ ਹੈ ਤਾਂ ਸਾਨੂੰ ਉਨ੍ਹਾਂ ਸੰਭਾਵਨਾਵਾਂ ਤਕ ਹੀ ਆਪਣੇ ਆਪ ਨੂੰ ਸੀਮਤ ਰੱਖਣਾ ਪਵੇਗਾ ਜਿਹੜੀਆਂ ਮਨੁੱਖਾ ਦੇਹੀ ਕੋਲੋਂ ਹੀ ਸੰਭਵ ਹੋ ਸਕਦੀਆਂ ਹਨ। ਸੋ ਇਸ ਹਿਸਾਬ ਨਾਲ ਇਤਿਹਾਸ ਪੱਖ ਤੋਂ ਵੇਖਣ ਤੇ ਅਸੀਂ ਸਪਸ਼ਟ ਵੇਖ ਰਹੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਤੋਂ ਕੁਮੈਤ ਘੋੜੇ ਉਪਰ ਸਵਾਰ ਹੋ ਕੇ ਚਲੇ ਗਏ। ਕਿਥੇ ਚਲੇ ਗਏ? ਸਾਧੂ ਕਹਿੰਦਾ ਹੈ-ਆਖੇਟ ਲਈ ਜੰਗਲ ਵਿਚ ਚਲੇ ਗਏ।

ਭਾਈ ਸੰਤੋਖ ਸਿੰਘ ਜੀ ਕ੍ਰਿਤ ਸੂਰਜ ਪ੍ਰਕਾਸ਼ ਵਿਚ ਵਰਣਿਤ ਨੰਦੇੜ ਕਾਂਡ ਨਾਲ ਮਿਲਦਾ ਜੁਲਦਾ ਵਰਨਣ ਹੀ ਤਖ਼ਤ ਪਟਨਾ ਸਾਹਿਬ ਦੇ ਮਹੰਤ ਸੁਮੇਰ ਸਿੰਘ ਜੀ ਲਿਖਤ 'ਗੁਰਬਿਲਾਸ' ਵਿਚ ਮਿਲਦਾ ਹੈ ਤੇ ਕਰੀਬ ਕਰੀਬ ਇਹੋ ਬਿਰਤਾਂਤ ਹੀ ਗਿਆਨੀ ਗਿਆਨ ਸਿੰਘ ਜੀ ਰਚਿਤ 'ਪੰਥ ਪ੍ਰਕਾਸ਼' ਵਿਚੋਂ ਮਿਲਦਾ ਹੈ:

ਮਹੰਤ ਸੁਮੇਰ ਸਿੰਘ ਜੀ ਲਿਖਦੇ ਹਨ- "ਪ੍ਰਾਤ ਭਏ ਸਿੰਘਨ ਲਖੀ ਅਸਵ ਕੁਮੈਤ ਨਾ ਏਕ" ਅਤੇ ਸਿੰਘ ਇਸ ਗੱਲ ਬਾਰੇ ਚਿੰਤਾਤੁਰ ਹੋ ਸੋਚ ਰਹੇ। ਏਨੇ ਨੂੰ ਬਾਲਣ ਲੈਣ ਲਈ ਗਿਆ ਹੋਇਆ ਸਿੰਘ ਰਾਹ ਵਿਚ ਸਤਿਗੁਰਾਂ ਦੇ ਦਰਸ਼ਨ ਕਰਕੇ ਮੁੜਦਾ ਹੈ-

"ਲਖ ਚਿੰਤਾਤਰ ਸੇਵਕਨ ਸਾਚੇ ਦੀਨ ਦਿਆਲ।
ਦਰਸ਼ਨ ਨਿਜ ਮਗ ਮਹਿ ਦੀਉ ਸੇਵਕ ਬਿਰਦ ਸੰਭਾਲ।"
ਜੋ ਨਿਤ ਲਕਰੀ ਲਿਆਵਨ ਹਾਰੇ।
ਲੰਗਰ ਲਲਿਤ ਸੇਵ ਚਿਤ ਧਾਰੇ।
ਤਿਨ ਦਰਸਿਉ ਸੁਦੀਨ ਦੁਖ ਦਰਨਾਂ।
ਚੜ੍ਹੈ ਕੁਮੈਤ ਸਕਲ ਅਘ ਹਰਨਾ।
ਤਾਹਿ ਬੁਲਾਏ ਨਿਕਟ ਅਸ ਕਹੀ।
ਸਿੰਘਨ ਕਹੋ ਕਿ ਸੋਚਹਿ ਨਹੀਂ।
ਹਯ ਕੁਮੈਤ ਹਮ ਸੰਗ ਲਿਆਏ।
ਕਾਹਿਤ ਸੋਚਹਿ ਸੰਕ ਧਰਾਏ।

ਤਿਨ ਤਬ ਦਵੈ ਘਟਕਾ ਦਿਨ ਆਏ।
ਸਿੰਘਨ ਸਭ ਬ੍ਰਿਤੰਤ ਬੁਲਾਏ।
ਕੁਛ ਧੀਰਜ ਉਰ ਸਿੰਘਨ ਆਇਉ।
ਸੁਕਤ ਧਾਨ ਮੇਘ ਬਰਖਾਇਉ।

ਅਤੇ ਫਿਰ ਗੁਰ ਬਿਲਾਸ ਦੀ ੫੪ ਵੀਂ ਸਾਖੀ ਵਿਚ ਲਿਖਦੇ ਹਨ-

ਪਹਿਰ ਪ੍ਰਮਾਨ ਜਬੈ ਦਿਨ ਆਇਉ।
ਤਬ ਇਕ ਸੰਤ ਉਦਾਸੀ ਭਾਇਉ।
ਫਤੇ ਬੁਲਾਏ ਸਿੰਘਨ ਤੀਰਾ।
ਬੋਲਿਉ ਕਹਿਤ ਬਚਨ ਗੁਰ ਧੀਰਾ।
ਤੁਮ ਕਤ ਚਿੰਤਾ ਕਰਹੁ ਖਾਲਸਾ।
ਸਤਿਗੁਰ ਪੂਰਨ ਸਰਬ ਲਾਲਸਾ।
ਮੋਹਿ ਮਿਲੇ ਹਯ ਪਰ ਅਸਵਾਰਾ।
ਖੋਲਤ ਮ੍ਰਿਗਿਆ ਪ੍ਰਤ ਕਰ ਭਾਰਾ।
ਕਹਿਯੋ ਕੜਾਹ ਪ੍ਰਸਾਦਿ ਸੁਲੀਜੈ।
ਛਕ ਛਕਾਏ ਆਨੰਦ ਕਰੀਜੈ।
ਕਹੀ ਕਿ ਜਾਏ ਦੇਹੁ ਸੁਧ ਮੋਰੀ।
ਤਜਹੁ ਚਿੰਤ ਸਮਝਹੁ ਬਚ ਜੋਰੀ।

ਦੋਹਰਾ

ਪੁਛਮ ਚੁਗਿਓ ਚੌਥੇ ਦਿਵਸ ਨਿਕਸਿਓ ਅਸਤ੍ਰ ਨ ਸ਼ਸਤ੍ਰ।
ਤਬ ਜਾਨਾ ਸਤਿਗੁਰ ਗਏ, ਸਭ ਸਦੇਹ ਸਹਿ ਅਸਤ੍ਰ।

ਚੌਪਈ

ਏਕ ਕਰਦ ਸਤਿਗੁਰ ਕੀ ਪਾਈ।
ਭਸਮ ਭਰੀ ਗਾਗਰ ਮੈਂ ਪਾਈ।

ਨੰਦੇੜ ਦੇ ਏਸੇ ਕਾਂਡ ਬਾਰੇ ਹੀ ਮਹਾਨ ਵਿਦਵਾਨ ਤੇ ਸ੍ਰੇਸ਼ਟ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ, ਪੰਥ ਪ੍ਰਕਾਸ਼ ਵਿਚ ਲਿਖਦੇ ਹਨ:-

"ਤਿਹਾਵਲ ਬਹੁ ਕਰ ਵਰਤਾਇਓ।

ਦਾਨ ਦਇਓ ਜੋ ਜਿਹ ਮਨ ਭਾਇਓ।
ਸਬਦ ਕੀਰਤਨ ਉਛਵ ਕਰਾਇਓ,
ਅਸਵ ਕੁਮੈਤ ਰੰਗ ਨੁਲਵਾਇਓ।
ਕਾਠੀ ਸਬਜਿਓ ਜਟਤ ਪਵਾਈ,
ਤਿਆਰ ਕਰਿਓ ਜਵਰ ਸਜਵਾਈ।
ਚੰਦਨ ਕੀ ਬਡ ਚਿਤਾ ਚਨਾਈ,
ਉਚ ਕਨਾਤ ਚੁਗਿਰਦ ਤਨਾਈ।
ਦਇਆ ਸਿੰਘ ਪ੍ਰਤਿ ਕਹਿਯੋ ਉਚਰ ਹੈ,
ਜਬ ਪ੍ਰਵੇਸ ਹਮ ਇਸ ਮੈਂ ਕਰ ਹੈ।
ਦੂਰ ਕਨਾਤੋਂ ਸਭ ਸਿਖ ਕਰੀਉ,
ਹਮਰੀ ਤਰਫ਼ ਨ ਕੋਊ ਨਿਹਰੀਉ।
ਫੋਲਿਓ ਹਮਰਾ ਨਾਹਿੰ ਅੰਗੀਠਾ,
ਨਾਹਿ ਸਮਾਧ ਬਨੱਈਓ ਨੀਠਾ।
ਜੋ ਸਮਾਧ ਹਮਰੀ ਬਨਵੈਹੈ,
ਜਗ ਤੇ ਤਹਿ ਸਰਬੰਸ ਨਸੈ ਹੈ।
ਤਬ ਆਸਨ ਤੇ ਉਠੇ ਗੁਸਾਂਈਂ,
ਚਲੇ ਚਿਤਾ ਦਿਸ ਮੁਦਤ ਮਹਾਈ।
ਮਾਰੂ ਕਾ ਗੁਰ ਸਬਦ ਉਠਾਇਓ,
ਉੜਕ ਨਿਭੀ ਪ੍ਰੀਤ ਸੁ ਗਾਇਓ।
ਸਿਖ ਕਨਾਤ ਤੇ ਦੂਰ ਹਟਾਏ,
ਆਪ ਪ੍ਰਵਿਸੇ ਤਾਹਿ ਮੈਂ ਜਾਏ।"

ਅਤੇ ਫਿਰ ਸੂਰਜ ਪ੍ਰਕਾਸ਼ ਦੇ ਪ੍ਰਸੰਗ ਵਾਂਗ ਹੀ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਕਨਾਤੋਂ ਬਾਹਰ ਬੈਠੇ ਸਿੰਘਾਂ ਦੇ ਵੈਰਾਗ ਦਾ ਵਰਨਣ ਕਰਦੇ ਹਨ-

"ਜਲ ਝਰਿਓ ਝਰਨਾਂ ਜਿਉਂ ਦ੍ਰਿਗੈ ਪ੍ਰਵਾਹਿ ਪ੍ਰੇਮ ਵਰਾਗ ਕੋ।
ਰਸ ਛਾਇਓ ਕਰੁਨਾ ਚਹੁੰ ਦਿਸੇ ਕਨਾਤ ਕੇ ਪਿਖ ਆਗ ਕੋ।

ਕਰ ਰੁਦਨ ਕਹਿ ਸਿਖ ਹੇ ਗੁਰੂ ਕਿਤ ਗਏ ਹਮਕੋ ਛੋਰ ਹੈ।
ਇਸ ਦੇਸ ਵੇਸ ਪ੍ਰਦੇਸ ਮੈਂ ਅਬ ਕੌਣ ਹਮਰਾ ਹੋਰ ਹੈ।
ਕਰ ਦਇਆ ਲਿਆਏ ਜਿਉਂ ਪੰਜਾਬੋਂ,
ਸੰਗ ਤਿਉਂ ਕਿਉਂ ਨਾ ਲੀਆ।
ਅਬ ਗਹੇਂ ਕਿਸ ਕਾ ਆਸਰਾ,
ਬਿਯੋਗ ਰਾਵਰ ਦੁਖ ਦੀਆ।
ਅਤਿ ਕਸਟ ਨਸਟ ਸਮਸਟ ਕਰ,
ਪ੍ਰਭ ਮਸਟ ਕਰ ਕਿਤ ਹਵੈ ਬਹੇ।
ਆਜਜ਼ੈਂ ਨਿਵਾਜ ਤੁਮਰਾ ਨਾਮ,
ਸੁਰਤਿ ਸਜਨ ਸਭ ਕਹੇ।
ਹਮ ਸਮ ਨ ਆਜਜ਼ ਕੋ ਗੁਨਾਹੀ,
ਆਪ ਸਦ ਬਖਸ਼ਿੰਦ ਹੈਂ।
ਅਬ ਦੇਹੁ ਦਰਸਨ ਛੇਹੁ ਦੁਖ,
ਨਤ ਲੇਹੁ ਤਨ ਮਹਿ ਜਿੰਦ ਹੈ।
ਹਮ ਸੋਕ ਸਿੰਧਹਿ ਜਾਤ ਬੂਡੇ,
ਕਾਢ ਗੁਰੂ ਗਹੇ ਬਾਹਿ ਜੀ।
**ਇਹ ਪੰਥ ਬੇੜਾ ਬਿਨ ਮਲਾਹੇ,**
**ਪਾਰ ਕੈਸੇ ਪਾਹਿ ਜੀ।**
ਜਿਮ ਬਾਗ ਮਾਲੀ ਬਿਨਾ ਪਾਲੀ,
ਅਜਾਬਨ ਮੈਂ ਖੀਨ ਹਵੈ।
ਜਿਮ ਤੀਆ ਪੀਆ ਬਿਨਾ ਦੀਆ,
ਧਾਮ ਤਨ ਦ੍ਰਿਗ ਹੀਨ ਹਵੈ।
ਬੇਆਬ ਮਛਲੀ ਸਮ ਸਿਤਾਬ,
ਅਜਾਬ ਸਿੰਘਨ ਨਿਹਾਰ ਕੈ।
ਬਹੁ ਧੀਰ ਦੀਨੋ ਦਇਆ ਸਿੰਘ,
ਉਪਦੇਸ਼ ਠੀਕ ਉਚਾਰ ਕੈ।

ਤਬ ਲੌ ਪਹੁੰਚੇ ਸਾਧ ਤਿਹ ਠਾਂ,
ਚਲ ਪੰਜਾਬੋਂ ਚਾਰ ਹੈਂ।
ਤਿਨ ਤਈਂ ਪਾਚਕ ਕੋਸ ਪਰ,
ਗੁਰ ਮਿਲੇ ਕਰਤ ਸ਼ਿਕਾਰ ਹੈ।
ਉਨ ਪੇਖ ਅਬਚਲ ਨਗਰ ਬਿਆਕੁਲ,
ਸਗਰ ਸਿੰਘਹਿ ਬੂਝਯੋ।
ਤਬ ਕਹਿਯੋ ਸਿੰਘਨ ਗੁਰੂ ਜੀ,
ਪ੍ਰਲੋਕ ਗਮਨੇ ਗੁਝਿਓ।
ਫਿਰ ਕਹਿਯੋ ਸੰਤਹਿ ਕੂਰ ਕਹਿ ਹੋ,
ਮਿਲੇ ਹਮ ਕੇ ਸੋ ਅਬੈ।
ਅਸਵਾਰ ਬਾਜ ਕੁਮੈਤ ਪੈ,
ਸਿਤ ਬਾਜ ਕਰ ਪਰ ਛਾਂ ਛਬੈ।
ਅਤਿ ਚਟਤ ਕਾਠੀ ਜਰਤ ਸਬਜਿਓਂ,
ਨਟਤ ਅਘਟਤ ਦਿਪਤ ਥੀ।
ਯੁਤ ਸਵਾਨ ਬਗੁਲੇ ਦਸਕ ਸਿੰਘਨ,
ਪਿਖੇ ਬ੍ਰਿਤ ਆਛਿਪਤ ਥੀ।
ਸੁਨ ਸਿੰਘਣ ਅਸਚਰਜ ਮਾਨ ਹੇਰਿਓ,
ਜੋ ਤਬੇਲਾ ਜਾਏ ਹੈ।
ਨਹਿਂ ਸਵਾਨ ਬਗੁਲਾ ਅਸਵ ਕਾਠੀ,
ਬਾਜ ਸਿਤ ਤਿਸ ਥਾਏ ਹੈ।
ਤਬ ਧਾਰ ਨਿਸਚੇ ਕਹਿਯੋ ਸਿੰਘਹਿ,
ਚਰਿਤ ਗੁਰ ਇਹ ਕਿਆ ਕੀਓ।
ਹਮ ਤਈ ਏਕਲ ਛੋਰ ਧੋਖਾ,
ਦੈਸ ਪੰਥਾ ਮਾਨ ਲੀਓ।
ਇਹੋ ਸੋਚ ਫੋਲਿਓ ਤਿਨ ਅੰਗੀਠਾ,
ਕਰਦ ਲਘੁ ਇਕ ਪਾਈਆ।

ਨਹਿ ਮਿਲਿਓ ਅਸਥ ਸਸਤ੍ਰ ਕੋਈ,
ਗੁਰੂ ਥੇ ਜੋ ਲਾਈਆ।"

ਗਿਆਨੀ ਗਿਆਨ ਸਿੰਘ ਜੀ ਵੀ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਅਤੇ ਮਹੰਤ ਸੁਮੇਰ ਸਿੰਘ ਜੀ ਵਾਂਗ-ਨੰਦੇੜ ਦੇ ਕਾਂਡ ਵਿਚ ਚਿਖ਼ਾ, ਕਨਾਤ, ਬਾਲਣ ਲੈਣ ਗਏ ਸਿੰਘ ਨੂੰ ਗੁਰੂ ਜੀ ਦੇ ਦਰਸ਼ਨ ਅਤੇ ਗੁਰੂ ਜੀ ਨੂੰ ਸ਼ਿਕਾਰ ਜਾਂਦਿਆਂ ਅਥਵਾ ਸ਼ਿਕਾਰ ਖੇਡਦਿਆਂ ਵੇਖ ਕੇ ਆਉਣ ਵਾਲੇ ਸਾਧੂ ਦੇ ਦਵਾਲੇ ਹੀ ਰਚਦੇ ਹਨ। ਤਿੰਨਾਂ ਲੇਖਕਾਂ ਦੇ ਪ੍ਰਸੰਗ ਅਨੁਸਾਰ ਸਿੰਘ ਸ਼ੋਕ ਮਨਾਉਂਦੇ ਹਨ। ਸਿੰਘ ਦੇਹਧਾਰੀ ਗੁਰੂ ਦੀ ਥਾਂ ਪੁਰ ਕਰਨ ਵਾਲੇ ਕਿਸੇ ਦੇਹਧਾਰੀ ਗੁਰੂ ਲਈ ਹੀ ਵਿਆਕੁਲ ਦਿਸਦੇ ਹਨ। ਉਨ੍ਹਾਂ ਦੇ ਦੁਖ ਪ੍ਰਗਟਾਵੇ ਵਿਚੋਂ ਕਿਧਰੇ ਵੀ ਇਸ ਗੱਲ ਦਾ ਝਾਉਲਾ ਤਕ ਨਹੀਂ ਪੈਂਦਾ ਕਿ ਉਹ ਪੰਜਾਂ ਸਿੰਘਾਂ ਵਿਚੋਂ ਗੁਰੂ ਰੂਪ ਤੱਕ ਕੇ ਸੰਤੋਖ ਕਰ ਲੈਣ ਜਾਂ ਗ੍ਰੰਥ ਨੂੰ ਗੁਰੂ ਰੂਪ ਜਾਣ ਕੇ ਉਸ ਦੇ ਪ੍ਰਤੀ ਸ਼ਰਧਾ-ਭਗਤੀ ਜ਼ਾਹਿਰ ਕਰਦੇ ਹੋਏ ਉਸ ਨਾਲ ਗੱਲ-ਬਾਤ ਕਰਕੇ ਮਨ ਨੂੰ ਧੀਰਜ ਦੇ ਲੈਣ। ਸਗੋਂ ਇਸ ਤੋਂ ਉਲਟ-ਸਿੰਘ ਕੀਰਨੇ ਪਾਉਂਦੇ ਪੁਛ ਰਹੇ ਹਨ-

"ਇਸ ਦੇਸ ਵੇਸ ਪ੍ਰਦੇਸ ਮੈਂ
ਅਬ ਕੌਣ ਹਮਰਾ ਹੋਰ ਹੈ।
ਕਰ ਦਇਆ ਲਿਆਏ ਜਿਉਂ ਪੰਜਾਬੋਂ,
ਸੰਗ ਤਿਸੋਂ ਕਿਉਂ ਨਾ ਲੀਆ।
ਅਬ ਗਹੇਂ ਕਿਸ ਕਾ ਆਸਰਾ,
ਬਿਯੋਗ ਰਾਵਰ ਦੁਖ ਦੀਆ।"

ਇਸ ਤੋਂ ਬਾਅਦ ਸੂਰਜ ਪ੍ਰਕਾਸ਼ ਵਾਂਗ ਹੀ ਗੁਰਬਿਲਾਸ ਅਤੇ 'ਪੰਥ ਪ੍ਰਕਾਸ਼ ਵਿਚ ਆਏ ਨੰਦੇੜ ਦੇ ਪ੍ਰਸੰਗ ਵਿਚ ਚਿਖ਼ਾ ਫੋਲੀ ਜਾਂਦੀ ਹੈ ਤਾਂ ਉਸ ਵਿਚੋਂ ਸਿਰਫ਼ ਇਕ ਕਰਦ ਹੀ ਲੱਭਦੀ ਹੈ, ਨਾ ਕੋਈ ਜਲੇ ਸਰੀਰ ਦੀ ਅਸਥੀ ਅਤੇ ਨਾ ਹੀ ਕੋਈ ਹਥਿਆਰ।

ਏਥੇ ਹੀ ਅਸੀਂ 'ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ' ਵਾਲੀ ਅਕਾਲੀ ਰਵਾਇਤ ਦਾ ਜ਼ਿਕਰ ਕਰ ਦੇਣਾ ਚਾਹੁੰਦੇ ਹਾਂ। ਇਕ ਸਮੇਂ ਭਾਈ

ਸਾਹਿਬ ਭਾਈ ਵੀਰ ਸਿੰਘ ਜੀ ਦੇ ਅਖ਼ਬਾਰ ਖ਼ਾਲਸਾ ਸਮਾਚਾਰ ਦੇ ਸੰਪਾਦਕ ਭਾਈ ਸੇਵਾ ਸਿੰਘ ਜੀ ਤੇ ਸਤਿਜੁਗ ਦੇ ਸੰਪਾਦਕ ਸੰਤ ਨਿਧਾਨ ਸਿੰਘ ਜੀ ਆਲਿਮ ਵਿਚਕਾਰ ਗ੍ਰੰਥ ਗੁਰੂ ਤੇ ਦੇਹਧਾਰੀ ਗੁਰੂ ਦੇ ਵਿਸ਼ੇ ਤੇ ਤਰਕ-ਵਿਤਰਕ ਹੋਇਆ ਸੀ, ਓਦੋਂ ਭਾਈ ਸੇਵਾ ਜੀ ਨੇ ਗਿਆਨੀ ਗਿਆਨ ਸਿੰਘ ਜੀ ਰਚਿਤ ਪੰਥ ਪ੍ਰਕਾਸ਼ ਸੰਮਤ ੧੯੪੯ ਵਾਲੀ ਐਡੀਸ਼ਨ ਵਿਚ 'ਆਗਿਆ ਭਈ ਅਕਾਲ ਕੀ ਵਾਲੇ ਪ੍ਰਸੰਗ ਦਾ ਜ਼ਿਕਰ ਕਰਕੇ ਆਲਿਮ ਜੀ ਉਪਰ ਸਵਾਲ ਕੀਤਾ ਸੀ। ਗਿਆਨੀ ਸੇਵਾ ਸਿੰਘ ਜੀ ਦਾ ਉਹ ਸਵਾਲ ਤੇ ਜਵਾਬ ਅਸੀਂ ਹੇਠਾਂ ਦੇ ਕੇ ਦੱਸਣਾ ਚਾਹੁੰਦੇ ਹਾਂ ਕਿ ਅਸਲੀਅਤ ਕੀ ਹੈ-

**ਸਵਾਲ-** "ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਹਜ਼ੂਰ (ਸਾਹਿਬ) ਅਬਚਲ ਨਗਰ ਵਿਚ ਦਸਮ ਪਾਤਸ਼ਾਹ ਜੀ ਦੇ ਸਿੱਖਾਂ ਤੋਂ ਇਹ ਪ੍ਰਸ਼ਨ ਕਰਨ ਤੇ, ਕਿ ਪੰਥ ਨੂੰ ਕਿਸ ਦੇ ਲੜ ਲਾ ਚੱਲੇ ਹੋ, ਆਪ ਨੇ ਫ਼ੁਰਮਾਇਆ ਕਿ -ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ। ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ। ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ। ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੈ ਲੇਹ। ਜੋ ਦਰਸਿਓ ਚਹਿ ਗੁਰੂ ਕੋ ਸੋ ਦਰਸੈ ਗੁਰੂ ਗ੍ਰੰਥ। ਪੜ੍ਹੈ ਸੁਣੈ ਸੁਆਰਥ ਲਹੈ ਪਰਮਾਰਥ ਕੋ ਪੰਥ।"

**ਜਵਾਬ-** "ਪੰਥ ਪ੍ਰਕਾਸ਼ ਦੀ ਪਹਿਲੀ ਬੀੜ ਸੰਮਤ ੧੯੩੯ ਬਿਕਰਮੀ ਵਿਚ ਦਿੱਲੀ ਪ੍ਰਕਾਸ਼ਿਤ ਹੋਈ ਸੀ, ਦੂਜੀ ੧੯੪੧ ਵਿਚ ਲਾਹੌਰ ਪ੍ਰਕਾਸ਼ਿਤ ਹੋਈ, ਅਤੇ ਤੀਜੀ ੧੯੪੯ ਬਿਕਰਮੀ ਵਿਚ ਅੰਮ੍ਰਿਤਸਰ ਛਪੀ। 'ਆਗਿਆ ਭਈ ਅਕਾਲ ਕੀ' ਵਾਲੇ ਦੋਹਰੇ ੧੯੪੯ ਦੀ ਅੰਮ੍ਰਿਤਸਰ ਵਾਲੀ ਬੀੜ ਵਿਚ ਪ੍ਰਕਾਸ਼ਿਤ ਹੋਏ ਹਨ।* ਪਰੰਤੂ ਪਹਿਲੀਆਂ ਦੋਹਾਂ ਐਡੀਸ਼ਨਾਂ ਵਿਚ ਉਨ੍ਹਾਂ ਦਾ ਨਾਮ ਨਿਸ਼ਾਨ ਤਕ ਵੀ ਨਹੀਂ ਮਿਲਦਾ। ਖ਼ਾਲਸਾ ਸਮਾਚਾਰ ਨੇ ਵੀ ਆਪਣੇ

---

* ਆਖੇਪਨ ਦਾ ਇਹ ਪਵਿਤਰ ਕੰਮ ਸ਼ਾਇਦ ਭਾਈ ਵੀਰ ਸਿੰਘ ਜੀ ਨੇ ਕੀਤਾ ਹੋਵੇ? ਤਦੇ ਹੀ ਤਾਂ ਆਪ ਨੇ ਸੂਰਜ ਪ੍ਰਕਾਸ਼ ਦੇ ਟੀਕੇ ਵਿੱਚ 'ਗ੍ਰੰਥ ਗੁਰੂ ਦੇ ਸਿਧਾਂਤ ਦੀ ਪ੍ਰੋੜਤਾ ਸੂਰਜ ਪ੍ਰਕਾਸ਼ ਤੇ ਪੰਥ ਪ੍ਰਕਾਸ਼ ਵਿਚ ਮਿਲਣ ਦੀ ਗੱਲ ਲਿਖ ਦਿੱਤੀ ਹੈ- ਲੇਖਕ

ਪ੍ਰਮਾਣ ਵਿਚ ੧੯੪੬ ਵਾਲੀ ਬੀੜ ਦਾ ਹੀ ਹਵਾਲਾ ਦਿੱਤਾ ਹੈ। ਦੇਖੋ ਖ਼ਾਲਸਾ ਸਮਾਚਾਰ ਦੀ ਜਿਲਦ ੩੩ ਪਰਚਾ ੪੫ ਸਫ਼ਾ ੩ ਕਾਲਮ ੨ ਸਤਰ ੧੯। ੧੯੩੬ ਅਤੇ ੧੯੪੧ ਵਾਲੀਆਂ ਬੀੜਾਂ ਵਿਚ ਏਨ੍ਹਾਂ ਦੋਹਰਿਆਂ ਦਾ ਨਾ ਪ੍ਰਕਾਸ਼ਿਤ ਹੋਣਾ ਇਹ ਸਿੱਧ ਕਰਦਾ ਹੈ ਕਿ ੧੯੪੬ ਤੋਂ ੧੦ ਸਾਲ, ਨਹੀਂ ਨਹੀਂ, ਪੰਜ ਸਾਲ ਪਹਿਲੋਂ ਤਕ ਗਿਆਨੀ ਗਿਆਨ ਸਿੰਘ ਨੂੰ ਏਨ੍ਹਾਂ ਦੋਹਰਿਆਂ ਦਾ ਗਿਆਨ ਤਕ ਵੀ ਨਹੀਂ ਸੀ।

ਹੁਣ ਜ਼ਰਾ ਖਾਲਸਾ ਸਮਾਚਾਰ ਦੇ 'ਆਗਿਆ ਭਈ ਅਕਾਲ ਕੀ ਵਾਲੇ ਦੋਹਰੇ ਨੂੰ ਛਡ ਕੇ 'ਪੰਥ ਪ੍ਰਕਾਸ਼ ਵਿਚ ਆਏ ਉਪਰੋਕਤ ਭਾਵ ਦੇ ਦੋਹਰੇ ਉਤੇ ਵਿਚਾਰ ਕਰ ਲਈਏ। 'ਪੰਥ ਪ੍ਰਕਾਸ਼ ਦੀ ਸੰਮਤ ੧੯੪੬ ਵਾਲੀ ਐਡੀਸ਼ਨ ਵਿਚ ਜਿਥੋਂ ਇਹ ਦੋਹਰਾ ਸ਼ੁਰੂ ਹੁੰਦਾ ਹੈ ਓਥੇ ਪਹਿਲਾਂ ਬ੍ਰੈਕਟ ਵਿਚ ਲਿਖਿਆ ਹੈ-

('ਤਥਾਹੀ ਸ੍ਰੀ ਮੁਖ ਵਾਕਯ ਪਾਤਸ਼ਾਹੀ ੧੦')

ਦੁਹਰਾ॥

ਨਾਨਕ ਗੁਰੂ ਗੋਬਿੰਦ ਸਿੰਘ ਪੂਰਨ ਹਰਿ ਅਵਤਾਰ।
ਜਗਮਗ ਜੋਤ ਬਿਰਾਜਹੀ ਸ੍ਰੀ ਗੁਰੂ ਗ੍ਰੰਥ ਮਝਾਰ।
ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।
ਸਭ ਸਿਖਣ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।
ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈਂ ਲੇਹ।

**ਦਰਸਯੋ ਚਹਿ ਸਤਗੁਰੂ ਜੋ ਸੋ ਦਰਸੈ ਗੁਰ ਗ੍ਰੰਥ।**
ਪਢੈ ਸੁਨੈ ਸੂਰਥ ਲਹੈ ਪਰਮਾਰਥ ਕੋ ਪੰਥ।
ਵਾਹਿਗੁਰੂ ਗੁਰੂ ਗ੍ਰੰਥ ਜੀ ਉਭੇ ਜਹਾਜ ਉਦਾਰ।
ਸਰਧਾ ਕਰ ਜੋ ਸੇਵਹੈਂ ਸੋ ਉਤਰੈਂ ਭਵ ਪਾਰ।"

**"ਜੌ ਸਤਿਗੁਰ ਜਬ ਬਚਨ ਬਖਾਨੇ,**
**ਸਿਖਹਿੰ ਸੀਸ ਧਾਰ ਸਬ ਮਾਨੇ।"**

ਜਿਹੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਸਮੇਂ ਇਹ ਲਿਖ ਆਏ ਸਨ ਕਿ "ਜੋ ਹਮ ਕੋ ਪਰਮੇਸ਼ਰ ਉਚਰਹਿ। ਤੇ ਸਭ ਨਰਕ ਕੁੰਭ ਮੇਂ ਪਰਹਿ।" ਉਹੋ ਗੁਰੂ ਗੋਬਿੰਦ ਸਿੰਘ ਜੀ ਜੇ ਇਕ ਹੋਰ ਸਮੇਂ ਆਪਣੇ ਹੀ ਸ੍ਰੀ ਮੁਖ ਤੋਂ ਇਹ ਸ਼ਬਦ ਉਚਾਰਨ ਕਿ "ਨਾਨਕ ਗੁਰੂ ਗੋਬਿੰਦ ਸਿੰਘ, ਪੂਰਨ ਗੁਰ ਅਵਤਾਰ", ਤਾਂ ਹਰ ਕਿਸੇ ਨੂੰ ਹੀ ਸੋਚਣ ਲਈ ਮਜ਼ਬੂਰ ਹੋਣਾ ਪਵੇਗਾ ਕਿ ਆਖਰ ਇਹ ਅਸੰਗਤੀ ਕਿਉਂ? ਬ੍ਰੈਕਟ ਵਿਚ (ਸ੍ਰੀ ਮੁਖਵਾਕ ਪਾਤਸ਼ਾਹੀ ੧੦) ਲਿਖਣ ਤੋਂ ਬਾਅਦ ਜਦੋਂ, ਸ੍ਰੀ ਮੁਖ ਤੋਂ ਆਪ ਹੀ ਆਪਣੇ ਆਪ ਨੂੰ ਪੂਰਨ ਗੁਰ ਅਵਤਾਰ ਕਹਾਇਆ ਜਾਏ ਤਾਂ ਇਹ ਗਲ ਬਣਦੀ ਨਹੀਂ ਅਤੇ ਜੇ ਇਹ ਕਿਹਾ ਜਾਏ ਕਿ ਇਹ ਦੋਹਰਾ ਸ੍ਰੀ ਮੁਖਵਾਕ ਦਾ ਭਾਵ ਅਰਥ ਹੈ ਤਾਂ ਫਿਰ ਇਹ ਸਵਾਲ ਉਠ ਖਲੋਂਦਾ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਰਗੇ ਸ੍ਰੇਸ਼ਟ ਕਵੀ ਦੇ ਦੋਹਰੇ ਨੂੰ ਭਾਵ ਅਰਥ ਵਿਚ ਦੇਣ ਦੀ ਲੋੜ ਕਿਉਂ ਪੈ ਗਈ? ਕੀ ਗੁਰੂ ਗੋਬਿੰਦ ਸਿੰਘ ਜੀ ਦੀ ਕਵਿਤਾ ਉਨ੍ਹਾਂ ਪਾਠਕਾਂ ਦੀ ਸਮਝ ਵਿਚ ਨਹੀਂ ਆਉਂਦੀ ਜਿਹੜੇ 'ਪੰਥ ਪ੍ਰਕਾਸ਼' ਨੂੰ ਸਮਝ ਸਕਦੇ ਹਨ, ਅਤੇ ਜੇ ਭਲਾ ਇਸ ਨੂੰ ਭਾਵ ਅਰਥ ਵਾਚੀ ਵੀ ਮੰਨ ਲਈਏ ਤਾਂ ਫਿਰ ਪੁੱਛਣ ਨੂੰ ਜੀ ਕਰਦਾ ਹੈ ਕਿ ਤਦ ਫਿਰ ਅਸਲ ਸ੍ਰੀ ਮੁਖਵਾਕ ਕਿੱਥੇ ਹੈ, ਕਿਸ ਗ੍ਰੰਥ ਵਿਚ ਹੈ? ਘਟ ਤੋਂ ਘਟ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੇ ਸੰਪੂਰਨ ਸੰਗ੍ਰਹਿ 'ਦਸਮ ਗ੍ਰੰਥ' ਵਿਚ ਤਾਂ ਇਹ ਹੈ ਨਹੀਂ। ਜੇ ਦਸਮ ਗ੍ਰੰਥ ਵਿਚ ਨਹੀਂ ਤਾਂ ਉਸ ਦੇ ਸੰਕਲਨ ਕਰਤਾ ਨੇ ਏਡੀ ਜ਼ਰੂਰੀ, ਏਡੀ ਬੁਨਿਆਦੀ ਅਹਿਮੀਅਤ ਵਾਲੀ ਗੱਲ ਕਿਉਂ ਤੇ ਕਿਵੇਂ ਛੱਡ ਦਿਤੀ? ਘਟ ਤੋਂ ਘਟ ਅਕਾਲੀ ਸਿੱਖ-ਇਤਿਹਾਸ ਦੀ ਤੇ ਇਸ ਤੋਂ ਵੱਡੀ ਅਹਿਮੀਅਤ ਵਾਲੀ ਗੱਲ ਹੋਰ ਕੋਈ ਵੀ ਨਹੀਂ- ਜਿਸ ਦੇ ਅਨੁਸਾਰ 'ਸਦ ਪੀੜ੍ਹੀ ਗੁਰੂ ਚਲੰਦੀ' ਜਿਹੇ ਬੁਨਿਆਦੀ ਸਿਧਾਂਤ ਨੂੰ ਬਦਲ ਕੇ ਗੁਰੂਆਂ ਦੀ ਗੁਰੂ ਪਰੰਪਰਾ ਨੂੰ ਸਦਾ ਲਈ ਡੱਕਾ ਲਾ ਦੇਣ ਅਤੇ ਅਗੋਂ ਤੋਂ ਦੇਹ ਰੂਪੀ ਗੁਰੂਆਂ ਤੋਂ ਬਿਨਾਂ ਹੀ ਸਿੱਧੀ ਅਕਾਲ ਪੁਰਖ ਦੀ ਸਿੱਖ ਹਕੂਮਤ ਦੀ ਸਥਾਪਨਾ ਦਾ ਐਲਾਨ ਹੋਵੇ। ਇਹੋ ਜਿਹੀ ਜ਼ਰੂਰੀ ਗੱਲ ਵੀ ਜੇ ਦਸਮ ਗ੍ਰੰਥ ਵਿਚ ਨਹੀਂ ਦਿੱਤੀ ਤਾਂ ਨਿਸਚੇ ਹੀ ਇਹ (ਸ੍ਰੀ ਮੁਖ ਵਾਕ ਪਾਤਸ਼ਾਹੀ ੧੦) ਨਹੀਂ ਸਗੋਂ 'ਸ੍ਰੀ ਮੁਖਵਾਕ ਆਖੇਪਕਾਰ ਜੀ' ਹੈ। ਜੋ ਕਿ

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਆਪਣੇ ਵਜ਼ੀਰ ਹਿੰਦ ਪ੍ਰੈਸ ਦੇ ਦਬਾਓ ਦੀ ਦੇਣ ਹਨ।

ਅਤੇ ਜਦੋਂ ਇਹ ਅਖੌਤੀ ਸ੍ਰੀ ਮੁਖਵਾਕ ਖ਼ਤਮ ਹੁੰਦਾ ਹੈ ਓਥੋਂ ਅਤੇ 'ਚੌਪਈ' ਦੀਆਂ ਪਹਿਲੀਆਂ ਸਤਰਾਂ ਹੀ ਬਾਅਦ ਦੀ ਘਟਨਾ ਨਾਲ ਆਪਣੀ ਵਿਪਰੀਤਤਾ ਸਿੱਧ ਕਰ ਦੇਂਦੀਆਂ ਹਨ। ਚੌਪਈ ਵਿਚ ਲੇਖਕ ਨੇ ਲਿਖਿਆ ਹੈ-"ਯੋ ਸਤਿਗੁਰ ਜਬ ਬਚਨ ਬਖਾਨੇ, ਸਿਖਹਿ ਸੀਸ ਧਾਰ ਸਬ ਮਾਨੇ।" 'ਚੌਪਈ ਪੰਥ ਪ੍ਰਕਾਸ਼ ਦੇ ਪੰਨਾ ੨੮੨ ਉਤੇ ਹੈ ਅਤੇ ਸਿੱਖਾਂ ਨੇ ਸੀਸ ਧਾਰ ਕੇ ਸਭ ਮੰਨੇ ਕਿਵੇਂ? ਇਹ ਇਸੇ ਗ੍ਰੰਥ ਦੇ ਪੰਨਾ ੨੮੫ ਉੱਤੇ ਆਏ ਵਰਣਣ ਤੋਂ ਪੜ੍ਹੋ-

> "ਕਰ ਰੁਦਨ ਕਹਿਂ ਸਿੱਖ ਹੇ ਗੁਰੂ ਕਿਤ ਗਏ ਹਮ ਕੋ ਛੋਰ ਹੈਂ,
> ਇਸ ਦੇਸ ਵੇਸ ਪ੍ਰਦੇਸ ਮੇਂ ਅਬ ਕੌਣ ਹਮਰਾ ਹੋਰ ਹੈ।
> ਕਰ ਦਇਆ ਲਯਾਏ ਜਿਉਂ ਪੰਜਾਬੋਂ ਸੰਗ ਤਯੋਂ ਕਯੋਂ ਨਾ ਲੀਆ।
> **ਅਬ ਗਹੈਂ ਕਿਸ ਕਾ ਆਸਰਾ ਬਿਯੋਗ ਰਾਵਰ ਦੁਖ ਦੀਆ।**
> ਅਤਿ ਕਸ਼ਟ ਨਸ਼ਟ ਸਮਸਟ ਕਰ ਪ੍ਰਭੂ ਮਸਟ ਕਯੋਂ ਕਿਤ ਹ੍ਵੈ ਬਹੇ।
> ਆਜਜੈਂ ਨਿੱਵਾਜ ਤੁਮਰਾ ਨਾਮ ਸੁਤਿਜਨ ਕਹੈਂ।
> ਹਮ ਸਮ ਨ ਆਜਜ਼ ਕੋ ਗੁਨਾਹੀਂ ਆਪ ਸਦ ਬਖਸ਼ਿੰਦ ਹੈਂ।
> ਅਬ ਦੇਹੁ ਦਰਸਨ ਛੇਹੁ ਦੁਖ ਨਤੁ ਲੇਹੁ ਤਨ ਤੈ ਜਿੰਦੁ ਹੈ।
> ਹਮ ਸੋਕ ਸਿੰਧਹਿ ਜਾਤ ਬੂਡੇ ਕਢੋ ਗੁਰੂ ਗਹਿ ਬਾਹਿ ਜੀ।
> **ਇਹੁ ਪੰਥ ਬੇੜਾ ਬਿਨ ਮਲਾਹੋਂ ਪਾਰ ਕੈਸੇ ਪਾਹਿ ਜੀ।**
> ਜਿਮ ਬਾਗ ਮਾਲੀ ਬਿਨਾ ਪਾਲੀ ਅਜਾ ਬਨ ਮੈਂ ਖੀਨ ਹ੍ਵੈ।"

ਯਾਦ ਰਹੇ "ਇਹ ਪੰਥ ਬੇੜਾ ਬਿਨ ਮਲਾਹੋਂ" ਅਤੇ "ਅਬ ਗਹੈਂ ਕਿਸ ਕਾ ਆਸਰਾ" ਆਖਣ ਵਾਲੇ ਓਹੋ ਹੀ ਸਿਖ ਹਨ ਜਿਹੜੇ ਸੰਮਤ ੧੯੯੪ ਦੀ 'ਪੰਥ ਪ੍ਰਕਾਸ਼ ਦੀ ਐਡੀਸ਼ਨ ਦੇ 'ਆਗਿਆ ਭਈ ਅਕਾਲ ਦੇ ਆਖੇਪਕਾਰ ਦੇ ਅਨੁਸਾਰ, ਆਗਿਆ ਭਈ ਅਕਾਲ ਵਾਲਾ ਦੋਹਰਾ ਸੁਣ ਕੇ ਆਏ ਸਨ ਤੇ ਫਿਰ ਸੁਣ ਕੇ ਸੀਸ ਧਾਰ ਕੇ ਸਭ ਮੰਨ ਕੇ ਆਏ ਸਨ। ਏਨੀ ਅਸੰਗਤੀ ਤੇ ਏਨੀ ਵਿਪਰੀਤਤਾ ਤੋਂ ਬਾਅਦ ਵੀ ਜੇ ਕੋਈ ਇਹੋ ਆਖੀ ਜਾਏ ਕਿ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਮੁਖ ਵਾਕ ਰਾਹੀਂ ਗੁਰਿਆਈ ਗ੍ਰੰਥ ਸਾਹਿਬ ਜੀ ਨੂੰ ਦੇ

ਗਏ ਸਨ ਤਾਂ ਇਸ ਮੰਨਤਾ ਨਾਲ ਦਲੀਲ ਦਾ ਅਤੇ ਇਤਿਹਾਸ ਦਾ ਕੋਈ ਵਾਸਤਾ ਨਹੀਂ ਰਹਿੰਦਾ।

ਅਕਾਲੀ ਇਤਿਹਾਸਕਾਰ ਇਹ ਆਖ ਸਕਦੇ ਹਨ ਕਿ "ਪੰਥ ਪ੍ਰਕਾਸ਼ ਦੀ ਸੰਮਤ ੧੯੪੬ ਵਾਲੀ ਐਡੀਸ਼ਨ ਗਿਆਨੀ ਗਿਆਨ ਸਿੰਘ ਜੀ ਦੇ ਦਸਤਖ਼ਤਾਂ ਨਾਲ ਛਪੀ ਸੀ ਤੇ ਉਨ੍ਹਾਂ ਦੇ ਜਿਊਂਦੇ ਜੀ ਉਨ੍ਹਾਂ ਦੇ ਗ੍ਰੰਥ ਵਿਚ ਅਖੇਪ ਕਰਨਾ ਕਿਵੇਂ ਸੰਭਵ ਸੀ।

ਇਸ ਦੇ ਜਵਾਬ ਵਿਚ ਅਰਜ਼ ਹੈ ਕਿ ਗਿਆਨੀ ਜੀ ਦੇ ਜੀਉਂਦੇ ਜੀ ਉਨ੍ਹਾਂ ਦੇ ਗ੍ਰੰਥ ਵਿਚ ਨਿਰਾ ਆਖੇਪਨ ਕਾਰਜ ਹੀ ਸੰਭਵ ਨਹੀਂ ਹੋਇਆ ਸਗੋਂ ਉਨ੍ਹਾਂ ਦੀਆਂ ਇਤਿਹਾਸਕ ਲਿਖਤਾਂ ਨਾਲ ਉਨ੍ਹਾਂ ਦੇ ਜਿਉਂਦਿਆਂ ਹੀ ਸਿਖ ਇਤਿਹਾਸ ਪ੍ਰਚਾਰਕ ਸੰਸਥਾਵਾਂ ਵਲੋਂ ਇਹੋ ਜਿਹੀਆਂ ਵਧੀਕੀਆਂ ਅਤੇ ਅੱਤਿਆਚਾਰ ਵੀ ਹੋਏ ਹਨ ਜਿਹੜੇ ਕਿਸੇ ਸੱਭਯ ਸੰਸਥਾ ਦੇ ਨਾਮ ਨਾਲ ਸੋਭਦੇ ਨਹੀਂ। ਇਸ ਸੰਬੰਧੀ ਅਸੀਂ ਏਥੇ ਗਿਆਨੀ ਜੀ ਦੀਆਂ ਕੁਝ ਆਪਣੀਆਂ ਲਿਖਤਾਂ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦੇ ਹਾਂ।

੧੯੪੬ ਵਿਚ ਛਪੇ ਪੰਥ ਪ੍ਰਕਾਸ਼ ਦੇ ਅੰਤਿਮ ਹਿੱਸੇ ਵਿਚ ਪੰਨਾ ੯੪੯-੬੦ ਉਤੇ ਗਿਆਨੀ ਜੀ ਵਲੋਂ ਇਕ ਇਸ਼ਤਿਹਾਰ ਛਪਿਆ ਹੈ, ਜਿਸ ਵਿਚ ਆਪ ਨੇ ਇਕ ਤੇ ਲਾਹੌਰ ਵਾਲੀ (ਦੂਜੀ) ਐਡੀਸ਼ਨ ਦਾ ਜ਼ਿਕਰ ਕੀਤਾ ਹੈ ਤੇ ਦੂਜਾ ਅੰਮ੍ਰਿਤਸਰ ਵਾਲੀ ਐਡੀਸ਼ਨ ਦਾ। ਆਪ ਲਿਖਦੇ ਹਨ- ਇਨਹੀ ਦਿਨੋਂ ਮੈਂ ਭਾਈ ਕਾਕਾ ਸਿੰਘ ਨੇ ਦਿੱਲੀ ਕੇ ਛਪੇ ਹੋਏ ਸੇ ਨਕਲ ਕਰਕੇ ਛਾਪਨਾ ਸ਼ੁਰੂ ਕਰ ਦੀਆਂ ਔਰ ਛਾਪਨੇ ਕਾ ਇਖ਼ਤਿਆਰ ਹਾਸਲ ਕਰ ਲੀਆ। ਜਬ ਦੀਵਾਨ (ਬੂਟਾ ਸਿੰਘ) ਨੇ ਜਿਹ ਸੁਨਾ ਕਿ ਅੰਮ੍ਰਿਤਸਰ ਮੇ ਔਰ ਪੰਥ ਪ੍ਰਕਾਸ਼ ਛਪ ਰਹਾ ਹੈ ਤਬ ਉਸਨੇ ਆਪਨੇ ਸੰਛੇਪ ਸੂਰਜ ਪ੍ਰਕਾਸ਼ ਕੋ ਵਹਾਂ ਕਾ ਵਹੀਂ ਜਿਤਨਾ ਛਪ ਚੁਕਾ ਬੰਦ ਕਰ ਦੀਆ ਔਰ ਜਿਲਦ ਕੀ ਤਰਹ ਕਰਕੇ ਪੰਥ ਪ੍ਰਕਾਸ਼ ਕੇ ਨਾਮ ਸੇ ਬੇਚਨਾ ਸ਼ੁਰੂ ਕਰ ਦੀਆ... ਫਿਰ ਜਬ ਹਮ ਨੇ ਉਸ ਕੋ ਬਿਕਤਾ ਦੇਖਾ ਤੋ ਜੋ ਕਥਾ ਹਮ ਨੇ ਉਸਕੇ ਵਾਸਤੇ ਬਨਾਈ ਥੀ ਵੁਹ ਭਾਈ ਕਾਕਾ ਸਿੰਘ ਕੋ ਦੇ ਦਈ ਔਰ ਛਾਪਨੇ ਕਾ ਇਖ਼ਤਿਯਾਰ ਦੇ ਦੀਆ। ਸੋ ਭਾਈ ਕਾਕਾ ਸਿੰਘ ਨੇ ਇਸ ਗ੍ਰੰਥ ਮੇਂ ਵੋਹ ਸਬ ਕਥਾ ਛਾਪ ਦਈ ਹੈ **ਔਰ ਬਹੁਤ**

**ਸੁਧਾਈ ਕੀਤੀ ਗਈ ਹੈ।"** ਇਸ ਤੋਂ ਪਹਿਲਾ ਏਸੇ ਗ੍ਰੰਥ ਦੇ ਸਫਾ ੯੫੬ ਉਤੇ ਗ੍ਰੰਥ ਦੇ ਪ੍ਰਕਾਸ਼ਕ ਵਲੋਂ ਇਕ **ਵਿਗਿਆਪਨ** ਛਪਿਆ ਹੈ। ਜੋ ਇਸ ਤਰ੍ਹਾਂ ਹੈ- ਸਰਬ ਜਨੋ ਕੋ ਪ੍ਰਗਟ ਹੋ ਯਹ ਗ੍ਰੰਥ ਪੰਥ ਪ੍ਰਕਾਸ਼ ਗਯਾਨ ਸਿੰਘ ਗਯਾਨੀ ਕਾ ੪ ੯੭੧ ਸਫੇ ਪਰ ਹੈ ਔਰ ਜਿਸ ਕੀ ਕੀਮਤ (ਢਾਈ ਰੁਪਏ) ਹੈ ਮੈਨੇ ਇਸ ਕੇ ਛਾਪਨੇ ਕਾ ਹੱਕ ਲੇਕਰ ਮਤਬਾ ਚਸ਼ਮੇ ਨੂਰ ਸ੍ਰੀ ਅੰਮ੍ਰਿਤਸਰ ਮੇ ਬਡੀ ਕੋਸ਼ਸ਼ ਮੇ **ਸ਼ੁਧ ਕਰਾਕਰ** ਛਪਾਯਾ ਹੈ ਔਰ ਆਗੇ ਸੇ ਬਹੁਤ **ਕਥਾ** ਇਸ ਮੇ ਜਯਾਦੇ ਹੋ ਗਈ ਹੈ।" ਸਪਸ਼ਟ ਹੈ ਕਿ ਦਿੱਲੀ ਵਾਲੀ ਪਹਿਲੀ ਛਾਪ ਤੋਂ ਨਕਲ ਕਰਕੇ ਅੰਮ੍ਰਿਤਸਰ ਵਿਚ ਤੀਜੀ ਐਡੀਸ਼ਨ ਛਾਪਣ ਸਮੇਂ ਬਹੁਤ ਸੁਧਾਈ ਕੀਤੀ ਗਈ ਅਤੇ ਉਹ ਸੁਧਾਈ ਮੁਖ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ ਕਾਂਡ ਵਿਚ ਹੋਈ ਹੈ। ਇਹ ਸੁਧਾਈ ਕਿਸ ਨੇ ਕੀਤੀ? ਇਸ ਗੱਲ ਦਾ ਜਵਾਬ ਉਪਰਲੀ ਲਿਖਤ ਵਿਚੋਂ ਮਿਲਣਾ ਸੰਭਵ ਨਹੀਂ, ਸਗੋਂ ਗਿਆਨੀ ਗਿਆਨ ਸਿੰਘ ਜੀ ਦੀਆਂ ਬਾਅਦ ਦੀਆਂ ਲਿਖਤਾਂ ਤੋਂ ਸੌਖਿਆਂ ਹੀ ਮਿਲ ਜਾਂਦਾ ਹੈ। ਆਪ ਲਿਖਦੇ ਹਨ:-

> "...ਤਿਓਂ ਹੀ ਮੁਝ ਦਿਸ ਤੇ ਉਨੈ ਬਖਸ਼ਸ਼ ਨਾਮਾ ਲੀਨ,
> ਜਿਉਂ ਚਾਹਿਯੋਂ ਤਿਉਂ ਲਿਖ ਲਇਓ, ਮੈਂ ਦਸਖਤ ਕਰ ਦੀਨ।"

ਇਨ੍ਹਾਂ ਨੇ ਲਿਖ ਲਿਆ ਤੇ ਕਿੰਨਾਂ ਨੂੰ ਦਸਖਤ ਕਰ ਦਿੱਤੇ? ਇਹ ਵੀ ਇਕ ਕਹਾਣੀ ਹੈ, ਜੋ ਗਿਆਨੀ ਜੀ ਨੇ ਸਤ ਕੇ ਲਿਖੀ ਹੈ-

> "ਮੇਹਨਤ ਮੇਰੀ ਬ੍ਰਿਧ ਕੀ ਤੀਸ ਬਰਸ ਕੀ ਜੋਇ।
> ਬੇਕਦਰਿਆਂ ਨਾਸ਼ੁਕਰਿਆਂ ਬ੍ਰਿਥਾ ਰਾਖੀ ਖੋਇ।
> ਮਮ ਰਚਨਾ ਸੇ ਪੰਥ ਕੋ ਹੋਨਾ ਥਾ ਜੋ ਲਾਭ।
> ਸੁਸਾਇਟੀ ਦਯੋ ਪੰਥ ਰਹਿ ਗਯੋ ਅਲਾਭ।
> **ਸਾਗਰ ਸਮ ਮਮ ਕ੍ਰਿਤ ਸੈ ਟ੍ਰੈਕਟ ਛਾਪ ਅਨੇਕ।**
> ਧਨ ਅਰ ਨਾਮ ਕਮਾ ਰਹੇ ਪੰਥਕ ਆਗੂ ਨੇਕ।
> ਉੱਨੀ ਸੈ ਸੰਤਾਲੀਏ, ਪੁਸਤਕ ਕਰ ਇਹ ਤਿਆਰ।
> ਸਿਆਲ ਕੋਟ ਛਪਵਾ ਲਏ, ਹਿੱਸੇ ਤੀਨ ਉਦਾਰ।
> **ਮਾਲਕ ਮਤਬੇ ਕਾ ਹੁਤੇ, ਰਾਜਿੰਦਰ ਸਿੰਘ ਜੋਇ।**

ਸੋ ਆਮਦਨੀ ਛਕ ਗਯੋ, ਹਿੱਸੇ ਰਹਿ ਗਏ ਦੋਇ।
ਮੁਝ ਢਿੱਗ ਮਾਇਆ ਨਾਹਿੰ ਥੀ, ਦੇਤੋ ਜੋ ਛਪਵਾਇ।
ਹਿੱਸੇ ਛਪੇ ਨ ਯਾਹਿ ਤੇ, ਲਾਭ ਭਯੋ ਨਹਿੰ ਕਾਇ।

ਪੁਨਾ:-

ਸ੍ਰੀ ਅੰਮ੍ਰਿਤਸਰ ਆਇ ਤਬ, ਮੈਂ ਪੁਨ ਭਯੋ ਬਿਮਾਰ।
ਟ੍ਰੈਕਟ ਸੁਸਾਇਟੀ ਖਾਲਸਾ, ਹੈ ਇਸ ਜਗਤ ਮਝਾਰ।
ਮਿਲ ਕੈ ਉਨ ਕੇ ਮੈਂਬਰੋਂ, ਪ੍ਰੇਰਿਯੋ ਮੁਝਕੋ ਆਇ।
ਤੁਮ ਹੋ ਬ੍ਰਿਧ ਬਿਮਾਰ ਬਹੁ, ਪਾਛੇ ਕੈਸੇ ਥਾਇ।
ਪੁਸਤਕ ਰਚੇ ਜੋ ਆਪ ਨੇ, ਇਨ ਕਾ ਵਾਰਸ ਨ ਕੋਇ।
ਹੈ ਕਿਸ ਕੋ ਅਧਿਕਾਰ ਇਹ, ਬਾਦ ਸੰਭਾਰੇ ਜੋਇ।
ਜੇ ਅਸ ਲਾਇਕ ਨਾਹਿੰ ਕੋ ਤੌ ਸੋਸਾਇਟੀ ਤਾਂਇ।
ਲਿਖਵਾ ਦੀਜੈ ਖੁਸ਼ੀ ਸੈ ਬਖ਼ਸ਼ਸ਼ ਨਾਮਾ ਚਾਇ।
ਚਰਨ ਸਿੰਘ* ਥਾ ਡਾਕਟਰ ਅਰ ਵਜ਼ੀਰ ਸਿੰਘ** ਵੀਰ***।
ਸੁਰਜਨ ਸਿੰਘ, ਤ੍ਰੈਨੈਨ ਸਿੰਘ, ਇਕਤ ਸਜਨ ਥੇ ਤੀਰ।
ਬਾਤ ਭਾਂਤਿ ਬਖਯਾਤ ਬਹੁ, ਐਸੀ ਰਚੀ ਅਨੇਕ।
ਨਿਜ ਦਿਸ ਚਿੱਤ ਪ੍ਰੇਰ ਮਮ, ਲੀਨੋ ਉਨੈਂ ਸੁ ਨੇਕ।
ਵਾਰਸ ਮੇਰਾ ਏਕ ਥਾ, ਸੋ ਚਲ ਗਯੋ ਦੇ ਸ਼ੋਕ।
ਮੈਂ ਭੀ ਤਿਸ ਦਿਨ ਤਿਆਰ ਥਾ, ਚਲਨੇ ਕੋ ਗੁਰ ਲੋਕ।

... ... ...

ਅਹੋ ਤਾਤ! ਤੁਮ ਉਸ ਸਮੇਂ ਥੇ, ਬਾਲਕ ਲਘੁ ਸਾਲ।
ਪੰਥਕ ਲਾਭ ਵਿਚਾਰ ਮੈਂ, ਹੱਕ ਦਯੋ ਤਿਸ ਕਾਲ।
ਸੁਨ ਇਹ ਕਾਰ ਨਿਹਾਰ ਭਲ; ਸਾਰਾਸਾਰ ਵਿਚਾਰ।
ਕਰ ਲੀਨੋ ਮਨਜ਼ੂਰ ਮੈਂ, ਦੇਨੋ ਦਾਨ ਉਦਾਰ।

* ਡਾਕਟਰ ਚਰਨ ਸਿੰਘ (ਭਾਈ ਵੀਰ ਸਿੰਘ ਜੀ ਦੇ ਪਿਤਾ)

** ਵਜ਼ੀਰ ਸਿੰਘ -(ਵਜ਼ੀਰ ਹਿੰਦ ਪ੍ਰੈਸ ਵਾਲੇ)

*** ਭਾਈ ਸਾਹਿਬ ਭਾਈ ਵੀਰ ਸਿੰਘ ਜੀ

ਪੁਸਤਕ ਪਾਂਚ ਹਜ਼ਾਰ ਕੇ, ਛਪੇ ਪਏ ਥੇ ਪਾਸ।
ਹਰਿ ਹਰਨਾਮ ਮਹੰਤ ਕਾ, ਕੋਠਾ ਭਰਿਓ ਖਾਸ।
ਤਵਾਰੀਖ ਕੇ ਭਾਗ ੨੧, ਛਪੈ ਪਏ ਥੇ ਸੋਇ।
ਗੁਰ ਪ੍ਰਤਾਪ ਸੂਰਜ ਪ੍ਰਕਾਸ਼, ਵਾਰਤਕ ਰਚਨਾ ਸੋਇ।
ਅਰ ਨਿਰਮਲ ਪ੍ਰਦੀਪਕਾ, ਪਤਿਤ ਪਾਵਨ ਲੋ ਸਾਰ।
ਛਪੇ ਪਏ ਥੇ ਏ ਸਭੈ, ਦੀਨੋ ਹਿਤ ਉਪਕਾਰ।
ਇਨ ਸਭ ਪਰ ਮੇਰੇ ਲਗੇ, ਦਮੜੇ ਪਾਂਚ ਹਜ਼ਾਰ।
ਸੋ ਸਭ ਅਰਪਨ ਕਰ ਦੀਏ, ਧਰਮ ਅਰਥ ਲਖ ਸਾਰ।
ਉਨ ਲੈ ਕੇ ਬਡ ਖੁਸ਼ੀ ਸੈਂ, ਬਿਦਤ ਜਗਤ ਕਰ ਦੀਨ।
ਇਸ਼ਤਿਹਾਰ ਅਖਬਾਰ ਕੇ, ਦੁਆਰਾ ਉਨ ਭਲ ਚੀਨ।
ਇਸ਼ਤਿਹਾਰ ਕੀ ਨਕਲ ਮੈਂ, ਦਿਲਚਸਪੀ ਕੇ ਹੇਤ।
ਐਨ ਅਸਲ ਕੋ ਹੂਬਹੂ, ਨੀਚੇ ਛਾਪ ਸੁ ਦੇਤ।"

'ਸੱਚੀ ਉਦਾਰਤਾ' ਦੇ ਸਿਰਲੇਖ ਤਲੇ ਉਹ ਇਸ਼ਤਿਹਾਰ ਹੈ।

**(ਇਸ਼ਤਿਹਾਰ)**

"ਇਹ ਇਕ ਆਮ ਸ਼ਕਾਇਤ ਸੁਣਦੇ ਹਾਂ ਕਿ ਸਿੱਖਾਂ ਵਿਚ ਹੁਣ ਕੁਰਬਾਨੀ ਵਾਲੇ ਆਦਮੀ ਨਹੀਂ ਰਹੇ" ਇਸ ਕਰਕੇ ਕੌਮ ਤਰੱਕੀ ਕਰਨੋ ਰੁਕ ਗਈ ਹੈ। ਇਹ ਗੱਲ ਤਾਂ ਠੀਕ, ਪਰ ਬੀਜ ਨਾਸ ਨਹੀਂ ਹੈ। ਮਹਾਰਾਜ ਦਾ ਵਾਕ ਹੈ:- '

**ਕੋਈ ਹਰਿਆ ਬੂਟ ਰਹਿਓ ਰੀ।'** ਸੋ ਹੁਣ ਕੋਈ ਕੋਈ ਵਿਰਲਾ ਹਰਾ ਬ੍ਰਿਛ ਕੁਰਬਾਨੀ ਦੀ ਲਹਿ ਲਹਾਵਟ ਨਾਲ ਝੂਲਦਾ ਨਜ਼ਰ ਪੈਂਦਾ ਹੈ। ਜਿਸ ਕਰ ਕੇ ਪੰਥ ਦੀ ਤਰੱਕੀ ਦੀ ਉਮੈਦ ਅਜੇ ਟੁਟਦੀ ਨਹੀਂ। ਇਸ ਪ੍ਰਸੰਗ ਵਿਚ ਅਸੀਂ ਇਕ ਨਵੀਂ 'ਕੁਰਬਾਨੀ' ਦਾ ਜ਼ਿਕਰ ਕਰਨਾ ਚਾਹੁੰਦੇ ਹਾਂ। ਭਾਈ ਗਿਆਨ ਸਿੰਘ ਜੀ ਗਿਆਨੀ ਨੂੰ ਕੌਣ ਨਹੀਂ ਜਾਣਦਾ, ਇਨ੍ਹਾਂ ਦਾ ਜਨਮ ਪਿੰਡ ਲੌਂਗੋਵਾਲ ਦੁਲਟ ਜ਼ਿਮੀਦਾਰ ਸ੍ਰ.ਭਾਗ ਸਿੰਘ ਜੀ ਦੇ ਘਰ ਭਾਈ ਮਨੀ ਸਿੰਘ ਜੀ ਸ਼ਹੀਦ ਦੀ ਕੁਲ ਵਿਚ ਸੰਮਤ ੧੮੭੯ ਬਿਕ੍ਰਮੀ ਨੂੰ ਹੋਇਆ। ਬਜ਼ੁਰਗਾਂ ਦੀਆਂ

ਕੁਰਬਾਨੀਆਂ ਦਾ ਅਸਰ ਔਲਾਦ ਵਿਚ ਅਵੱਸ਼ ਹੋਇਆ ਹੀ ਕਰਦਾ ਹੈ, ਜੋ ਹੇਠ ਲਿਖੀ ਕੁਰਬਾਨੀ ਦੇ ਕਰਨੇ ਤੋਂ ਭਾਈ ਗਿਆਨ ਸਿੰਘ ਜੀ ਨੇ ਸਾਬਤ ਕਰ ਦਿਖਾਇਆ ਹੈ। ਆਪ ਨੇ ਆਪਣੀ ਉਮਰ ਦਾ ਢੇਰ ਸਾਰਾ ਹਿੱਸਾ ਸਰਗਰਦਾਨ ਮਿਹਨਤ ਕਰ ਕੇ ਗੁਰੂ ਘਰ ਦੀਆਂ ਤਾਰੀਖ਼ਾਂ ਲਿਖਣੇ ਪਰ ਖਰਚ ਕੀਤਾ ਅਤੇ ਦੂਰ ਦੂਰ ਦੇਸਾਂਟਨ ਕਰ ਕੇ ਖਾਲਸਾ ਤਵਾਰੀਖ਼ ਤਿੰਨ ਭਾਗ **'ਪੰਥ ਪ੍ਰਕਾਸ਼'**, 'ਪਤਿਤ ਪਾਵਨ' ਆਦਿਕ ਪੁਸਤਕਾਂ ਤਿਆਰ ਕਰ ਕੇ ਛਾਪੇ ਅਰ ਚੌਥੇ ਪੰਜਵੇਂ ਭਾਗ ਨੂੰ ਹੁਣ ਜੁਟ ਰਹੇ ਹਨ। ਇਨ੍ਹਾਂ ਪੁਸਤਕਾਂ ਦੇ ਲਿਖੇ ਜਾਣ ਤੋਂ ਪਹਿਲਾਂ ਦਸਮ ਪਾਤਸ਼ਾਹ ਦੇ ਮਗਰਲੇ ਸਮਾਚਾਰ ਲੋਕਾਂ ਨੂੰ ਬਹੁਤ ਘਟ ਮਾਲੂਮ ਸੇ, ਪਰ ਇਨ੍ਹਾਂ ਪੁਸਤਕਾਂ ਦੇ ਛਪਣ ਪਰ ਮਾਨੋ ਵਾਕਫ਼ੀਅਤ ਦਾ ਸੂਰਜ ਚੜ੍ਹ ਪਿਆ। ਵਖਿਆਨ ਦੇਣ ਵਾਲੇ, ਕਥਾ ਕਰਨ ਵਾਲੇ ਤੇ ਪੁਸਤਕਾਂ ਰਚਣ ਵਾਲਿਆਂ ਨੂੰ ਬਹੁਤ ਲਾਭ ਇਹਨਾਂ ਪੁਸਤਕਾਂ ਤੋਂ ਹੁੰਦਾ ਹੈ। ਹੁਣ ਆਪ ਨੇ ਪਰਮ ਉਦਾਰਤਾ ਕਰ ਕੇ ਆਪਣੀਆਂ ਕੁਲ ਤਸਨੀਫ਼ਾਂ ਦਾ ਹੱਕ ਕਾਪੀ ਰਾਈਟ ਖ਼ਾ: ਟ੍ਰੈਕਟ ਸੁਸਾਇਟੀ ਨੂੰ ਪ੍ਰਦਾਨ ਕਰ ਦਿੱਤਾ ਹੈ। ਪਰ ਜੋ ਪੁਸਤਕਾਂ ਆਪ ਦੇ ਪਾਸ ਪਈਆਂ ਸਨ, ਜਿਨ੍ਹਾਂ ਦੀ ਲਾਗਬਗ ੨੦੦੦/-ਗਿਣੀ ਗਈ ਹੈ, ਉਹ ਸੁਸਾਇਟੀ ਨੂੰ ਦਾਨ ਕਰ ਦਿੱਤੀਆਂ ਹਨ। ਆਪ ਨੇ ਇਹ ਮਹਾਨ ਕੰਮ ਦੋ ਸੋਚਾਂ ਨਾਲ ਕੀਤਾ ਹੈ। (੧) ਸੁਸਾਇਟੀ ਦੇ ਕੰਮ ਨਾਲ ਆਪ ਨੂੰ ਪ੍ਰੇਮ ਹੈ ਅਰ ਸੁਸਾਇਟੀ ਨੂੰ ਆਪ ਪੰਥ ਦੀ ਤਰੱਕੀ ਜਾਣਦੇ ਹਨ। ਇਸ ਕਰਕੇ ਆਪ ਨੇ ਇਹ ਕੁਰਬਾਨੀ ਪੰਥ ਦੇ ਵਾਧੇ ਨੂੰ ਹਿਤੂ ਜਾਣ ਕੀਤੀ ਹੈ। (੨) ਆਪ ਨੇ ਆਪਣੀਆਂ ਤਸਨੀਫ਼ਾਂ ਸੁਸਾਇਟੀ ਦੇ ਹੱਥ ਵਿਚ ਇਸ ਕਰਕੇ ਦਿੱਤੀਆਂ ਹਨ ਕਿ ਉਹ ਸਦਾ ਹੀ ਜਿਊਂਦਿਆਂ ਰਹਿਣ, ਕਿਉਂਕਿ ਮੁਸੱਨਫ਼ ਦੀ ਜ਼ਿੰਦਗੀ ਦੇ ਬਾਅਦ ਛਾਪਿਆਂ ਵਾਲੇ ਕਿਤਾਬਾਂ ਦਾ ਨਾਸ ਕਰ ਦਿਆ ਕਰਦੇ ਹਨ। ਗੱਲ ਕੀ, ਆਪ ਨੇ ਜੋ ਕੁਛ ਕੀਤਾ ਹੈ ਸੋ ਸੱਚੀ ਕੁਰਬਾਨੀ ਅਰ ਪਰਮ ਉਦਾਰਤਾ ਤੋਂ ਕੰਮ ਲੀਤਾ ਹੈ। ਸੁਸਾਇਟੀ ਆਪਦੀ ਧੰਨਵਾਦੀ ਹੈ ਅਰ ਪੰਥ ਨੂੰ ਵੀ ਆਪ ਦਾ ਧੰਨਵਾਦ ਕਰਨਾ ਚਾਹੀਦਾ ਹੈ। ਕੰਮ ਕਰਨੇ ਤੇ ਜੋ ਖ਼ੁਸ਼ੀ ਹੁੰਦੀ ਹੈ ਉਹ ਸੱਚੀ ਖ਼ੁਸ਼ੀ ਕਹੀ ਜਾਂਦੀ ਹੈ। ਚੂੰਕਿ ਗਿਆਨੀ ਜੀ ਦਾ ਪਦਾਰਥ ਇਸ ਪਰ ਖ਼ਰਚ ਹੋਇਆ ਹੈ, ਪਰ ਆਪ ਦੀ ਬ੍ਰਿਧ ਅਵਸਥਾ ਹੈ। ਇਸ ਕਰਕੇ

ਸੁਸਾਇਟੀ ਨੇ ਬਸਤ੍ਰ ਅੰਨ ਆਪ ਦੇ ਨਿਰਬਾਹ ਲਈ ੧੨) ਮਾਹਵਾਰ ਤਾ ਜ਼ਿੰਦਗੀ ਦੇਣ ਦਾ ਜ਼ੁੰਮਾ ਲੀਤਾ ਹੈ।

ਪ੍ਰਾਰਥਕ ਸਕੱਤ੍ਰ ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ।
ਵਜ਼ੀਰ ਹਿੰਦ ਪ੍ਰੈਸ ਵਿਚ ਛਪਿਆ।

ਉਪਰੋਕਤ ਇਸ਼ਤਿਹਾਰ ਆਪਣੇ ਵੱਲੋਂ ਲਿਖਕੇ ਤੇ ਗਿਆਨੀ ਜੀ ਕੋਲੋਂ ਇਕਰਾਰ ਨਾਮੇ ਉਤੇ ਦਸਤਖਤ ਕਰਵਾ ਕੇ ਭਾਈ ਸਾਹਿਬ ਭਾਈ ਵੀਰ ਸਿੰਘ ਹੁਰਾਂ ਦੀ ਖਾਲਸਾ ਟ੍ਰੈਕਟ ਸੁਸਾਇਟੀ ਨੇ ਕੀ ਕੀਤਾ ਤੇ ਉਸ ਬਾਰੇ ਗਿਆਨੀ ਜੀ ਨੇ ਕਿਵੇਂ ਮਹਿਸੂਸ ਕੀਤਾ ਉਹ ਗਿਆਨੀ ਜੀ ਦੇ ਆਪਣੇ ਹੀ ਸ਼ਬਦਾਂ ਵਿਚ ਇਉਂ ਹੈ-

"ਤਯੋਂ ਹੀ ਮੁਝ ਦਿਸ ਤੈ ਉਨੈ ਬਖ਼ਸ਼ਸ਼ ਨਾਮਾ ਲੀਨ।
ਜਯੋਂ ਚਾਹਿਓ ਤਯੋਂ ਲਿਖ ਲਯੋ, ਮੈਂ ਦਸਖਤ ਕਰ ਦੀਨ।
ਅਸਨ ਬਸਨ ਹਿਤ ਉਨੈ ਮੁਹਿ ਬਾਰਾਂ ਦਮੜੇ ਮਾਸ।
ਨਾਲ ਗੁਰਮਤਾ ਆਪ ਹੀ ਲਿਖ ਦੀਨੋ ਉਨ ਖਾਸ।
ਜੋ ਪੁਸਤਕ ਗਿਆਨੀ ਰਚੇ, ਹਮ ਛਾਪੈਂਗੇ ਸੋਇ।
ਏਹ ਸ਼ਰਤ ਉਨ ਜੋ ਲਿਖੀ, ਪਾਲੀ ਨਾਹੀ ਕੋਇ।
ਅਤਿ ਅਨਯਾਸ ਉਨ ਜ਼ੁਲਮ ਬਡ, ਮੁਝ ਸੌਂ ਕੀਨੋ ਆਪ।
ਨਹਿ ਖਰਚੇ ਮੁੜ ਦੇਤ ਹੈਂ, ਨਹਿ ਛਾਪਤ ਹੈਂ ਆਪ।
ਬਰਖ ਸਤਾਰਾਂ ਭਏ ਹੈਂ, ਉਨ ਕੋ ਦਏ ਬਨਾਇ।
ਖੱਟੇ ਮੇਂ ਪਾ ਰਖੇ ਹੈਂ, ਟਾਲਾ ਕਰਤ ਰਹਾਇ।
ਐਸੇ ਸਿੱਖਨ ਕੋ ਗੁਰੂ, ਬਖ਼ਸ਼ੇ ਆਪ ਸੁਮੱਤਿ।
ਕਰੈਂ ਨ ਆਗੈ ਔਰ ਸੋਂ, ਮੁਝ ਸੈਂ ਕਰੀ ਕੁਪੱਤਿ।
ਮਿਹਨਤ ਮੇਰੀ ਬ੍ਰਿਥ ਕੀ, ਤੀਸ ਬਰਸ ਕੀ ਜੋਇ।
ਬੇਕਦਰਿਆਂ ਨਾਸ਼ੁਕਰਿਆਂ, ਬ੍ਰਿਥਾ ਰਾਖੀ ਖੋਇ।
ਸੇਵਾ ਮੈਂ ਜੋ ਪੰਥ ਕੀ, ਕਰੀ ਲਾਭ ਕੇ ਹੇਤ।
ਗਰੇ ਪਰੇ ਮਤਸਰ ਭਰੇ, ਮਰੇ ਮਾਰ ਪੱਕ ਖੇਤ।
ਮਮ ਰਚਨਾ ਸੇ ਪੰਥ ਕੋ, ਹੋਨਾ ਥਾ ਜੋ ਲਾਭ।

ਸੋ ਸੁਸਾਇਟੀ ਨੇ ਦਯੋ, ਪੰਥ ਰਹਿ ਗਯੋ ਅਲਾਭ।
ਸਾਗਰ ਸਮ ਮਮ ਕ੍ਰਿਤ ਸੈਂ ਟ੍ਰੈਕਟ ਛਾਪ ਅਨੇਕ।
ਧਨ ਅਰ ਨਾਮ ਕਮਾ ਰਹੇ, ਪੰਥਕ ਆਗੂ ਨੇਕ।

ਚੌਪਈ

ਸੰਮਤ ਉੱਨੀ ਸੈ ਅਠਵੰਜੇ।
ਪੁਸਤਕ ਬਹੁ ਯੁਤ ਹਿੱਸੇ ਪੰਜੇ।
ਮੈਂ ਉਨ ਕੋ ਛਾਪਨ ਹਿਤ ਦੀਨੇ।
ਉਨਹੂੰ ਲੈ ਲੁਕੋਇ ਰਖ ਲੀਨੇ।
ਬਾਰ ਅਨੇਕੈ ਕਰੀ ਤਾਗੀਦੀ।
ਅਖਬਾਰਨ ਮੈਂ ਕਢਯੋ ਮਹੀਦੀ।
ਬਰਸ ਸਤਾਰਾਂ ਬੀਤ ਗਏ ਹੈਂ।
ਮੈਂ ਹੂੰ ਜਤਨ ਅਨੇਕ ਕਏ ਹੈਂ।
ਹਫ਼ਤੇ ਵਾਰ ਪਤ੍ਰਕਾ ਪਠਹੌਂ।
ਛਾਪਨ ਹੇਤ ਤਾਗੀਦੀ ਠਟਹੌਂ।
ਯਾ ਬਿਧ ਮੁਝੈ ਪੰਥ ਉਕਸਾਇਆ।
ਮੋ ਮਨ ਮੈ ਖਿਆਲ ਇਹੁ ਆਇਆ।
ਪੁਸਤਕ ਰਚੇ ਜੈਸ ਨਹਿੰ ਰਚੇ।
ਜਬ ਲੌਂ ਭਏ ਪ੍ਰਵਿਰਤ ਨਹਿੰ ਸਚੇ।
ਯਾ ਬਿਧ ਮੈ ਨਿਜ ਰਚਨਾ ਸਾਰੀ।
ਗਈ ਨਿਕੰਮੀ ਜਬੈ ਨਿਹਾਰੀ।
ਤਬ ਮੈਂ ਨਿਸਚਾ ਐਸੋ ਕੀਨਾ।
ਭੋ ਮਨ ਤੂੰ ਠਗਨ ਠੱਗ ਲੀਨਾ।
**ਨਾਮ ਸਿੰਘ ਯਹ ਦਿਲ ਕੇ ਚੋਗ।**

ਠੱਗੀ ਕਰਤ ਮਿਸ਼ਟ ਬਨ ਘੋਰ।
ਪੰਥ ਸੇਵਾ ਕੀ ਲੇ ਕਰ ਆੜ।,
ਜੇਬਾਂ ਖੀਸੇ ਲੇਵਤ ਝਾੜ।
ਪੰਥਕ ਸੇਵਾ ਸ਼ੋਰ ਮਚਾਤੇ।
ਇਸ ਬਿਧ ਠਗ ਕਰ ਲੋਕਾਂ ਖਾਤੇ।*
ਫਿਰ ਮੈਂ ਨਿਜ ਮਨ ਕੇ ਸਮਝਾਯੋ।
ਭੋ ਮਨ ਤੈਂ ਬਡ ਧੋਖਾ ਖਾਯੋ।"
(ਪੰਨਾ ੬,੭,੮,੯)

'ਰਿਪੁਦਮਨ ਪ੍ਰਕਾਸ਼' ਕ੍ਰਿਤ ਗਿਆਨੀ ਗਿਆਨ ਸਿੰਘ ਗਿਆਨੀ,

ਗਿਆਨੀ ਗਿਆਨ ਸਿੰਘ ਜੀ ਦੀ ਉਪਰੋਕਤ ਹੱਡ ਬੀਤੀ ਪੜ੍ਹਨ ਤੋਂ ਬਾਅਦ ਕਿਸੇ ਲਈ ਵੀ ਇਹ ਸਮਝਣਾ ਔਖਾ ਨਹੀਂ ਕਿ ਕਿਵੇਂ ਇਤਿਹਾਸਕਾਰਾਂ ਦੇ ਜਿਊਂਦੇ ਜੀ ਹੀ ਉਨ੍ਹਾਂ ਦੇ ਗ੍ਰੰਥਾਂ ਵਿਚ ਅਦਲਾ ਬਦਲੀਆਂ ਹੋ ਜਾਂਦੀਆਂ ਹਨ ਅਤੇ ਲੇਖਕ ਬੇਬੱਸ ਖੜ੍ਹਾ ਤੱਕਦਾ ਰਹਿ ਜਾਂਦਾ ਹੈ।

ਇਸ ਤੋਂ ਬਾਅਦ ਇਸ ਗੱਲ ਬਾਰੇ ਚਰਚਾ ਕਰਨ ਦੀ ਤੇ ਹੁਣ ਖਾਸ ਲੋੜ ਹੀ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਵਿਚ ਸ੍ਰੀ ਗ੍ਰੰਥ ਸਾਹਿਬ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਿਆ ਅਤੇ ਗੁਰਿਆਈ ਅਰਪਨ ਕੀਤੀ, ਕਿਉਂ ਕਿ ਅੱਜ ਕਲ ਦੇ ਸਾਰੇ ਅਕਾਲੀ ਇਤਿਹਾਸਕਾਰਾਂ ਦਾ ਮਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਮੰਗਣ ਤੇ ਵੀ ਧੀਰ ਮੱਲ ਕੋਲੋਂ ਗ੍ਰੰਥ ਸਾਹਿਬ ਦੀ ਬੀੜ ਨਹੀਂ ਸੀ ਮਿਲੀ ਅਤੇ ਜਿਹੜੀ ਬੀੜ ਅਕਾਲੀ ਇਤਿਹਾਸਕਾਰਾਂ ਦੇ ਅਨੁਸਾਰ ਗੁਰੂ ਜੀ ਨੇ ਦਮਦਮੇ ਉਚਾਰੀ ਸੀ (ਸਾਡਾ ਦਾਅਵਾ ਹੈ ਕਿ ਗੁਰੂ ਜੀ ਨੇ ਦਮਦਮੇ ਕੋਈ ਬੀੜ ਨਹੀਂ ਸੀ ਉਚਾਰੀ) ਉਹ ਵੀ ਨੰਦੇੜ ਨੂੰ ਨਹੀਂ ਸੀ ਗਈ ਸਗੋਂ ਦੁਸ਼ਮਨਾਂ ਦੇ ਹੱਥ ਆ

* ਕੀ ਏਸੇ ਪੰਥ ਨੂੰ ਏਸੇ ਲਈ ਗੁਰੂ ਗੋਬਿੰਦ ਸਿੰਘ ਜੀ ਗੁਰ ਗੱਦੀ ਦੇ ਗਏ ਸਨ? ਕੀ ਉਨ੍ਹਾਂ ਨੂੰ ਇਹ ਸੁੱਝੀ ਹੀ ਨਾ ਕਿ ਮਸੰਦਾਂ ਵਾਂਗ ਇਹ ਪੰਥ ਵੀ ਇਹੋ ਜਿਹੇ ਘਿਰਨਤ ਕੰਮ ਕਰੇਗਾ?(ਲੇਖਕ)

ਗਈ ਸੀ ਤੇ ਉਨ੍ਹਾਂ ਨੇ ਉਸ ਦਾ ਕੁਝ ਨਹੀਂ ਰਹਿਣ ਦਿੱਤਾ। ਸੋ ਕਿਸੇ ਵੀ ਪੱਖ ਤੋਂ ਵੇਖਿਆਂ ਇਹੋ ਗੱਲ ਸਿੱਧ ਹੁੰਦੀ ਹੈ ਕਿ ਨੰਦੇੜ ਵਿਚ ਗੁਰੂ ਜੀ ਕੋਲ ਕੋਈ ਬੀੜ ਨਹੀਂ ਸੀ, ਇਸ ਲਈ ਉਸ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਣ ਦਾ ਸਵਾਲ ਹੀ ਨਹੀਂ ਉਠ ਸਕਦਾ।

ਫਿਰ ਇਸ ਬਾਰੇ, ਭਾਈ ਸੰਤੋਖ ਸਿੰਘ ਜੀ ਦੇ ਸੂਰਜ ਪ੍ਰਕਾਸ਼ ਵਿਚੋਂ ਕੁਝ ਨਹੀਂ ਮਿਲਦਾ, ਮਹੰਤ ਸੁਮੇਰ ਸਿੰਘ ਜੀ ਦੇ ਗੁਰ ਬਿਲਾਸ ਦੀ ਵੀ ਇਹੋ ਹਾਲਤ ਹੈ। ਕਵੀ ਸੈਨਾਪਤੀ ਦੇ 'ਗ੍ਰੰਥ ਸ੍ਰੀ ਗੁਰ ਸੋਭਾ' ਵਿਚ ਵੀ ਇਸ ਬਾਰੇ ਕੋਈ ਗੱਲ ਨਹੀਂ ਆਈ।

■

## ੫

ਹੁਣ ਸਵਾਲ ਇਹ ਹੈ ਕਿ ਕਨਾਤ ਦੇ ਓਹਲੇ ਬਣੀ ਚਿਖਾ ਵਿਚੋਂ ਨਿਕਲ ਕੇ ਗੁਰੂ ਜੀ ਕਿਥੇ ਗਏ?

ਇਸ ਬਾਰੇ ਲੱਕੜਹਾਰੇ ਸਿੰਘ, ਇਕ ਹੋਰ ਸੰਤ ਅਤੇ ਪੰਜਾਬੋਂ ਆਉਂਦੇ ਕੁਝ ਸਿੰਘਾਂ ਨੇ ਕਨਾਤੋਂ ਬਾਹਰ ਬੈਠੇ ਸਿੰਘਾਂ ਨਾਲ ਗੱਲਾਂ ਕਰਕੇ ਅਤੇ ਗੁਰੂ ਜੀ ਦੇ ਸੁਨੇਹੇ ਦੇ ਕੇ ਇਸ ਗੱਲ ਦੀ ਪ੍ਰੋੜ੍ਹਤਾ ਤਾਂ ਕਰ ਦਿੱਤੀ ਕਿ ਗੁਰੂ ਜੀ ਜੰਗਲ ਵਿਚ ਸ਼ਿਕਾਰ ਨੂੰ, ਸੈਰ ਨੂੰ ਜਾਂ ਮਨ ਮਰਜ਼ੀ ਨਾਲ ਘੁੰਮਣ ਨੂੰ ਚਲੇ ਗਏ ਸਨ।

ਸੂਰਜ ਪ੍ਰਕਾਸ਼ ਅਤੇ ਗੁਰ ਬਿਲਾਸ ਦੇ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੂੰ ਫਿਰ (ਕੇਵਲ ਇਕ ਵਾਰੀ) ਆਪ ਦੇ ਅਸਲ ਰੂਪ ਵਿਚ ਵੇਖਿਆ ਗਿਆ ਅਤੇ ਵੇਖਿਆ ਵੀ ਗਿਆ ਓਸੇ ਹੀ ਇਲਾਕੇ ਵਿਚ ਦੱਖਣ ਦੇ 'ਸਿਤਾਰਾ' ਕਿਲ੍ਹੇ ਵਿਚ। ਉਸ ਕਿਲ੍ਹੇ ਵਿਚ ਰੁਸਤਮ ਰਾਏ ਤੇ ਬਾਲਾ ਰਾਏ ਨਾਮ ਦੇ ਦੋ ਰਾਜਪੂਤ ਸੂਰਬੀਰ ਕੈਦ ਸਨ ਜਿਨ੍ਹਾਂ ਨੂੰ ਅੱਧੀ ਰਾਤ ਸਮੇਂ ਗੁਰੂ ਜੀ ਨੇ ਆਪਣੇ ਕੁਮੈਤ ਨਾਮੀ ਘੋੜੇ ਦੀਆਂ ਰਕਾਬਾਂ ਫੜਾ ਕੇ ਕਿਲ੍ਹੇ ਵਿਚੋਂ ਬਾਹਰ ਕੱਢ ਖੜਿਆ ਸੀ।

ਗੁਰ ਬਿਲਾਸ ਵਿਚ ਇਸ ਬਾਰੇ ਇੰਜ ਲਿਖਿਆ ਹੈ:-

ਅਬ ਸੁਣੋਂ ਏਕ ਅਲੌਕਕ ਗਾਥਾ,
ਜਨਵਾਰਾ ਇਕ ਗ੍ਰਾਮ ਸੁਨਾਥਾ।
ਲਘੁ ਰਾਜੇ ਤਹਿ ਦੋਊ ਭਾਈ,
ਰੁਸਤਮ ਰਾਈ ਬਾਲਾ ਰਾਈ।
ਬਲੀ ਬਸਾਲ ਸਸਤ੍ਰ ਬਲ ਧਾਰੀ,
ਲੂਟਹਿ ਮਰਹੱਠਨ ਹੱਠ ਧਾਰੀ।
ਤਬ ਮਰਹੱਠਨ ਨ੍ਰਿਪ ਬਲਵਾਨਾ,

ਏਕ ਲਾਖ ਲੈ ਸੈਨ ਜਵਾਨਾ।
ਘੇਰਿਓ ਜਨਵਾਰਾ ਸੋ ਗ੍ਰਾਮਾ,
ਲਰੇ ਭ੍ਰਾਤ ਦੋਊ ਬਲ ਧਾਮਾਂ।
ਅੰਤ ਪਕਰ ਮਰਹੱਠ ਨ੍ਰਿਪ ਲੀਨੋ,
ਦੋਊ ਭ੍ਰਾਤਨ ਬੰਦੀ ਕੀਨੋ।
ਪਗ ਜੰਜੀਰ ਪਾਏ ਗਹਿ ਲਿਆਏ,
ਦਰਗ ਸਤਾਰੇ ਮਾਹਿ ਟਿਕਾਏ।
ਕੋਊ ਨ ਬੰਦੀ ਤੇ ਛਟਕਾਵੈ,
ਦੁਖਤ ਭ੍ਰਾਤ ਦੋਊ ਕੋਊ ਨ ਬਚਾਵੇ।
ਇਕ ਦਿਨ ਅਰਧ ਨਿਸਾ ਜਬ ਆਈ,
ਚੰਦ ਚਾਂਦਨੀ ਰਾਤ ਸੁਹਾਈ।
ਇਹ ਦੋਊ ਸਿਮਰਹਿ ਉਰ ਗੁਰ ਰਾਈ,
ਤਬ ਲੌ ਦਰਸ ਭਏ ਸਹਾਈ।
ਭੋ ਬਾਲਾ ਰੁਸਤਮ ਇਵ ਆਵਹੁ,
ਮੈਂ ਗੋਬਿੰਦ ਸਿੰਘ ਜਿਹ ਨਿਤ ਧਿਆਵਹੁ।
ਤਬ ਬੋਲ ਰੁਸਤਮ ਜੁ ਜਗਾਇਓ,
ਨਿਜ ਪਗ ਬੇਰੀ ਨਿਕਰਿਓ ਪਾਇਓ।
ਪਕਰਹੁ ਪਗ ਮਮ ਦੋਨੋ ਭਾਈ,
ਉਠੋ ਸੁ ਰਸਨ ਸਭਨ ਸੁਨਾਈ।
ਹਮੈ ਲਜਾਤ ਗੋਬਿੰਦ ਸਿੰਘ ਗੁਰ,
ਪਕਰਹਿ ਜਿਹ ਮਨਸਾਏ ਅਹਿ ਉਰ।
ਰੌਰ ਪਰੇ ਰਖਵਾਰੇ ਜਾਗੇ,
ਕਰਹਿ ਕਹਾ ਅਕਾਸਹਿ ਲਾਗੇ।
ਸਤਿਗੁਰ ਆਪ ਅਸਵ ਅਸਵਾਰਾ,
ਦੋਊ ਰਾਏ ਰਕਾਬ ਮੰਝਾਰਾ।
ਹਤ ਹੀਆ ਹਰਾਨ ਸਭ ਭਏ,

ਦੁਆਦਸ ਕੋਸ ਇਹੀ ਬਿਧ ਗਏ।
ਸ੍ਰੀ ਮੁਖ ਕਹਾ ਜਾਹੁ ਨਿਜ ਧਾਮਾ,
ਪੂਰਨ ਭਏ ਤੁਮਾਰੋ ਕਾਮਾ।
ਸਵਰਨ ਮਈ ਪ੍ਰਿਤਮਾ ਦਰਸਾਈ,
ਨਿਜ ਸਨਮੁਖ ਗੁਰ ਆਨੰਦ ਪਾਈ।
ਪੁਨ ਦੇ ਧੀਰ ਲੋਪ ਗੁਰ ਭਏ,
ਸਭ ਜਗ ਮੈ ਸੁ ਕਥਾ ਬਿਦਤਏ।

ਏਥੇ ਇਹ ਗੱਲ ਧਿਆਨ ਨਾਲ ਵੇਖਣ ਵਾਲੀ ਹੈ ਕਿ ਪੁਰਾਤਨ ਇਤਿਹਾਸਕ ਗ੍ਰੰਥਾਂ- ਸੂਰਜ ਪ੍ਰਕਾਸ਼ ਅਤੇ ਗੁਰ ਬਿਲਾਸ ਵਿਚ ਨੰਦੇੜ ਕਾਂਡ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੇ ਜੰਗਲ ਵਿਚ ਅਲੋਪ ਹੋ ਜਾਣ ਤੋਂ ਬਾਅਦ ਪਹਿਲੇ ਸਰੂਪ ਵਿਚ ਹੀ ਦਰਸ਼ਨ ਹੁੰਦੇ ਹਨ, ਪਰ ਸਿਰਫ਼ ਇਕ ਵਾਰੀ, ਅਤੇ ਉਹ ਵੀ ਦੱਖਣ ਦੇ ਉਸੇ ਇਲਾਕੇ ਵਿਚ ਸਥਿਤ ਸਿਤਾਰੇ ਦੇ ਕਿਲ੍ਹੇ ਵਿਚੋਂ ਰੁਸਤਮ ਰਾਏ ਬਾਲਾ ਰਾਏ ਨੂੰ ਛੁਡਾ ਲਿਜਾਣ ਦੇ ਸਮੇਂ। ਕਵੀਆਂ ਨੇ ਇਸ ਘਟਨਾ ਦਾ ਵਰਨਣ ਕਰਦਿਆਂ ਹੋਇਆਂ ਗੁਰੂ ਜੀ ਦਾ ਅਲੌਕਿਕ ਢੰਗ ਨਾਲ ਆਉਣਾ ਤੇ ਦੋਹਾਂ ਬੰਦਿਆਂ ਨੂੰ ਛੁਡਾ ਲਿਜਾਣਾ ਲਿਖਿਆ ਹੈ।

ਜੇ ਅਸੀਂ ਉਪਰੋਕਤ ਘਟਨਾ ਨੂੰ ਅਲੌਕਿਕ ਹੀ ਮੰਨ ਲਈਏ ਤਾਂ ਵੀ ਸਵਾਲ ਉਠਦਾ ਹੈ ਕਿ ਇਹ ਘਟਨਾ ਦੱਖਣ ਵਿਚ ਹੀ ਕਿਉਂ ਘਟੀ? ਅਤੇ ਨੰਦੇੜ ਕਾਂਡ ਤੋਂ ਤਤਕਾਲ ਬਾਅਦ ਹੀ ਕਿਉਂ ਘਟੀ? ਉਸ ਤੋਂ ਬਾਅਦ ਸਿਖ ਇਤਿਹਾਸ ਦੇ ਗ੍ਰੰਥਾਂ ਵਿਚੋਂ ਇਹੋ ਜਿਹੀਆਂ ਅਲੌਕਿਕ ਘਟਨਾਵਾਂ ਦਾ ਸੰਪੂਰਨ ਰੂਪ ਵਿਚ ਲੋਪ ਕਿਉਂ ਹੋ ਗਿਆ ਜਿਨ੍ਹਾਂ ਅਨੁਸਾਰ ਹਰ ਔਖੇ ਸਮੇਂ ਯਾਦ ਕਰਨ ਤੇ ਗੁਰੂ ਜੀ ਉਸੇ ਤਰ੍ਹਾਂ ਕੁਮੈਤ ਘੋੜੇ ਤੇ ਸਵਾਰ ਹੱਥ ਵਿਚ ਬਾਜ਼ ਫੜੀ ਆਪਣੇ ਪਹਿਲੇ ਸਰੂਪ ਵਿਚ ਹੀ ਦਰਸ਼ਨ ਦੇ ਕੇ ਸਿੰਘਾਂ ਨੂੰ ਜਾਂ ਭਗਤ ਜਨਾਂ ਨੂੰ ਸੰਕਟ ਵਿਚੋਂ ਕੱਢ ਲੈ ਗਏ ਹੋਣ?

ਸਾਫ਼ ਹੈ ਕਿ ਸਿਤਾਰੇ ਦੇ ਕਿਲ੍ਹੇ ਵਾਲੀ ਘਟਨਾ ਅਲੌਕਿਕ ਨਹੀਂ ਸਗੋਂ ਲੌਕਿਕ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਇਤਿਹਾਸ ਦਾ ਇਕ ਸਪਸ਼ਟ ਅੰਗ ਤੇ ਇਸ ਗੱਲ ਦਾ ਪਰਮਾਣ ਹੈ ਕਿ ਨੰਦੇੜ ਵਿਚ ਗੁਰੂ ਜੀ ਜੋਤੀ ਜੋਤ

ਨਹੀਂ ਸਨ ਸਮਾਏ।

ਇਸ ਘਟਨਾ ਤੋਂ ਬਾਅਦ ਅਸੀਂ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਪਹਿਲੇ ਰੂਪ ਦੀ ਥਾਂ ਬਿਲਕੁਲ ਨਵੇਂ ਰੂਪ ਵਿਚ ਵੇਖਦੇ ਹਾਂ ਅਤੇ ਇਸ ਦੇ ਪਰਮਾਣ ਸਰੂਪ ਸਿਖ ਜਗਤ ਦੇ ਸਤਿਕਾਰ ਯੋਗ ਵਿਦਵਾਨ ਭਾਈ ਸਾਹਿਬ ਕਾਹਨ ਸਿੰਘ ਜੀ ਨਾਭਾ ਦੀ ਲਿਖਤ ਸਭ ਸਾਹਮਣੇ ਹੈ।

ਸਭ ਤੋਂ ਪਹਿਲਾਂ ਅਸੀਂ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੇ ਪ੍ਰਸਿਧ ਗ੍ਰੰਥ 'ਮਹਾਨ ਕੋਸ਼ ਵਿਚੋਂ ਹੀ ਇਹ ਵਿਖਾਉਣਾ ਚਾਹੁੰਦੇ ਹਾਂ ਕਿ ਆਪ ਦਾ ਰੁਸਤਮ ਰਾਏ ਬਾਲਾ ਰਾਏ ਦੀ ਬੰਦੀ ਦਸ਼ਾ ਵਿਚੋਂ ਖ਼ਲਾਸੀ ਬਾਰੇ ਕੀ ਵਿਚਾਰ ਹੈ। ਆਪ ਮਹਾਨ ਕੋਸ਼ ਵਿਚ 'ਜਨਵਾਰਾ' ਬਾਰੇ ਦਸਦੇ ਹੋਏ ਲਿਖਦੇ ਹਨ- "ਜਣਵਾਰ ਹੈਦਰਾਬਾਦ ਦੱਖਣ ਦੇ ਰਾਜ ਵਿਚ ਬਿਦਰ ਦੇ ਪਾਸ ਇਕ ਨਗਰ, ਜਿਸ ਦੇ ਰਈਸ ਰੁਸਤਮ ਰਾਏ ਤੇ ਬਾਲਾ ਰਾਏ ਨੂੰ ਦਸਮੇਸ਼ ਜੀ ਨੇ ਕੈਦ ਚੋਂ ਛੁਡਾਇਆ ਸੀ।"

ਉਪਰੋਕਤ ਵਾਕ ਦੇ ਆਧਾਰ ਤੇ ਭਾਈ ਕਾਹਨ ਸਿੰਘ ਜੀ ਵਲੋਂ ਵੀ ਇਹ ਸਿੱਧ ਹੋ ਗਿਆ ਕਿ ਦਸਮੇਸ਼ ਜੀ ਨੰਦੇੜ ਕਾਂਡ ਸਮੇਂ ਸੱਚਖੰਡ ਨੂੰ ਨਹੀਂ ਪਧਾਰੇ ਸਗੋਂ ਆਪ ਨੇ ਨੰਦੇੜ ਛੱਡਣ ਤੋਂ ਬਾਅਦ ਦੋਹਾਂ ਰਾਜਪੂਤਾਂ ਨੂੰ ਬੰਦੀ ਖਾਨੇ ਵਿਚੋਂ ਛੁਡਾਇਆ।

ਇਸ ਤੋਂ ਬਾਅਦ ਮਹਾਨ ਕੋਸ਼ ਵਿਚ ਹੀ ਆਏ ਹੋਏ "ਭਾਦਰਾ" ਨਗਰ ਦੇ ਇਤਿਹਾਸ ਵੱਲ ਵੇਖਦਿਆਂ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਨੰਦੇੜ ਤੋਂ ਬਾਅਦ ਦੇ ਜੀਵਨ ਅਤੇ ਸਰਗਰਮੀਆਂ ਦਾ ਸੂਤ੍ਰ ਮਿਲ ਜਾਂਦਾ ਹੈ। ਆਪ ਲਿਖਦੇ ਹਨ- "ਭਾਦਰਾ" ਬੀਕਾਨੇਰ ਦੇ ਰਾਜ ਵਿਚ ਰਾਜ ਗੜ੍ਹ ਨਜ਼ਾਮਤ ਦੀ ਇਕ ਤਸੀਲ ਦਾ ਪ੍ਰਧਾਨ ਨਗਰ, ਇਹ ਸਰਸੇ ਤੋਂ ੧੨ ਮੀਲ ਦੱਖਣ ਪੂਰਬ, ਬੀਕਾਨੇਰ ਤੋਂ ੧੩੬ ਮੀਲ ਉਤਰ ਪੂਰਬ ਅਤੇ ਹਿਸਾਰ ਤੋਂ ੩੫ ਮੀਲ ਪੱਛਮ (ਵੱਲ) ਹੈ। ਇਥੇ ਗੁਰੂ ਗੋਬਿੰਦ ਸਿੰਘ ਸਾਹਿਬ ਨੰਦੇੜ ਨੂੰ ਜਾਂਦੇ ਕੁਝ ਕਾਲ ਠਹਿਰੇ ਸਨ।"

ਅਤੇ 'ਅਜਪਾਲ ਸਿੰਘ ਜੀ ਬਾਬਾ' ਬਾਰੇ ਜਾਣਕਾਰੀ ਦੇਂਦੇ ਹੋਏ ਭਾਈ ਕਾਹਨ ਸਿੰਘ ਜੀ ਫਿਰ ਇਕ ਵਾਰੀ ਮਹਾਨ ਕੋਸ਼ ਵਿਚ 'ਭਾਦਰਾ' ਨਗਰ ਦਾ

ਜ਼ਿਕਰ ਕਰਦੇ ਹਨ। ਆਪ ਲਿਖਦੇ ਹਨ- **'ਅਜਾਪਾਲ ਸਿੰਘ ਜੀ ਬਾਬਾ'**- ਮਹਾਂ ਪੁਰਖ ਬਾਬਾ ਅਜਾਪਾਲ ਸਿੰਘ ਜੀ ਕੌਣ ਸਨ। ਕਿਸ ਵੰਸ ਅਤੇ ਕਿਸ ਨਗਰ ਵਿਚ ਪ੍ਰਗਟੇ ਇਸ ਦਾ ਕਿਸੇ ਨੂੰ ਪਤਾ ਨਹੀਂ। ਇਹ ਮਹਾਂ ਪ੍ਰਤਾਪੀ, ਸ਼ਸਤ੍ਰ ਵਿਦਿਆ ਦੇ ਆਚਾਰਯ, ਨਾਮ ਦੇ ਰਸੀਏ, ਤਪ ਦੀ ਮੂਰਤ ਹੋਏ ਹਨ। ਸੰਮਤ ੧੭੯੨ ਬਿ: ਵਿਚ ਰਾਜਪੂਤਾਨੇ ਦੇ 'ਭਾਦਰਾ' ਨਗਰ ਵਿਚ ਕਿਸੇ ਰਾਜਪੂਤ ਰਈਸ ਦੀ ਸਹਾਇਤਾ ਕਰਨੀ ਅਤੇ ਜੀਂਦ, ਪਟਿਆਲੇ ਪਾਸ ਜੰਗਲ ਵਿਚ ਨਿਵਾਸ ਕਰਨਾ ਸੁਣਿਆ ਗਿਆ ਹੈ ਪਰ ਪੂਰੀ ਕਥਾ ਨਹੀਂ ਮਿਲਦੀ। ਬਾਬਾ ਜੀ ਨੇ ਸੰਮਤ ੧੮੩੦ ਵਿਚ ਨਾਭੇ ਕੋਲ ਇਕ ਝਿੜੀ ਵਿਚ ਨਿਵਾਸ ਕੀਤਾ। ਜਿਥੇ ਉਹ ਪ੍ਰਲੋਕ ਗਮਨ (ਜੇਠ ਸੁਦੀ ਪੰਜ ਸੰਮਤ ੧੮੯੯) ਤਕ ਰਹੇ। ਏਥੇ ਰਹਿ ਕੇ ਆਪ ਨੇ ਸਿਖ ਧਰਮ ਅਤੇ ਸ਼ਸਤ੍ਰ ਵਿਦਿਆ ਦਾ ਪੂਰਨ ਪ੍ਰਚਾਰ ਕੀਤਾ। ਬਾਬਾ ਜੀ ਦੇ ਅਦਭੁਤ ਸ਼ਸਤ੍ਰਾਂ ਦਾ ਹੁਣ ਭੀ ਗੁਰਦੁਆਰੇ ਦਰਸ਼ਨ ਹੁੰਦਾ ਹੈ।"

ਨੰਦੇੜ ਨੂੰ ਜਾਂਦਿਆਂ ਹੋਇਆਂ ਗੁਰੂ ਗੋਬਿੰਦ ਸਿੰਘ ਜੀ ਦਾ 'ਭਾਦਰਾ' ਵਿਚ ਕੁਝ ਸਮੇਂ ਲਈ ਠਹਿਰਨਾ ਅਤੇ ਇਕ ਲੰਮੇ ਸਮੇਂ ਬਾਅਦ ਮਹਾਂ ਪ੍ਰਤਾਪੀ ਬਾਬਾ ਅਜਾਪਾਲ ਸਿੰਘ ਜੀ ਵਲੋਂ ਭਾਦਰਾ ਦੇ ਹੀ ਕਿਸੇ ਰਾਜਪੂਤ ਦੀ ਮਦਦ ਕਰਨਾ- ਦੋ ਅਜਿਹੀਆਂ ਘਟਨਾਵਾਂ ਹਨ ਜਿਹੜੀਆਂ ਆਪਣੇ ਨਾਇਕ ਦੇ ਚਰਿਤਰ ਦੇ ਅਧਾਰ ਉਤੇ ਪਰਸਪਰ ਤੌਰ ਤੇ ਇਕੋ ਨਾਇਕ ਨਾਲ ਇਤਿਹਾਸ ਨੂੰ ਜੋੜਦੀਆਂ ਹਨ। ਅਗੇ ਚਲ ਕੇ ਜਦੋਂ ਅਸੀਂ ਬਾਬਾ ਅਜਾਪਾਲ ਸਿੰਘ ਜੀ ਦੇ ਜੀਵਨ ਚਰਿਤ੍ਰ ਉਤੇ ਖੁਲੀ ਝਾਤੀ ਪਾਵਾਂਗੇ ਤਾਂ ਬਾਬਾ ਅਜਾਪਾਲ ਸਿੰਘ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਚਰਿਤ੍ਰ ਵਿਚ ਅਸਚਰਜਜਨਕ ਸਮਾਨਤਾ ਦੇ ਦਰਸ਼ਨ ਕਰਾਂਗੇ। ਪਰ ਇਸ ਤੋਂ ਪਹਿਲਾਂ ਅਸੀਂ ਇਕ ਹੋਰ ਇਤਿਹਾਸਕ ਅਸੰਗਤੀ ਬਾਰੇ ਚਰਚਾ ਕਰਨੀ ਚਾਹੁੰਦੇ ਹਾਂ।

੧੭੯੨ ਵਿਚ ਭਾਦਰਾ ਦੇ ਕਿਸੇ ਰਾਜਪੂਤ ਦੀ ਬਾਬਾ ਅਜਾਪਾਲ ਸਿੰਘ ਜੀ ਵਲੋਂ ਸਹਾਇਤਾ ਦਾ ਪ੍ਰਸੰਗ ਛੇੜਨ ਤੇ ਇਕ ਸਮੇਂ ਸ੍ਰੀ ਮਾਨ ਸੰਤ ਨਿਧਾਨ ਸਿੰਘ ਜੀ ਆਲਿਮ ਉੱਤੇ ਵਿਰੋਧੀਆਂ ਨੇ ਸਵਾਲ ਕੀਤਾ ਸੀ- ਕਿ ਜਿਸ ਸਮੇਂ ਪੰਥ ਜ਼ੁਲਮਾਂ ਦਾ ਸ਼ਿਕਾਰ ਹੋ ਰਿਹਾ ਸੀ ਉਸ ਸਮੇਂ ਇਹ ਕਿਵੇਂ ਹੋ ਸਕਦਾ ਸੀ

ਕਿ ਗੁਰੂ ਜੀ (ਬਾਬਾ ਅਜਾਪਾਲ ਸਿੰਘ ਜੀ) ਉਧਰੋਂ ਬੇਪਰਵਾਹ ਹੋ ਕੇ ਭਾਦਰਾ ਰਾਜਪੂਤ ਰਾਜ ਦੀ ਇਕ ਛੋਟੀ ਜਿਹੀ ਗੜ੍ਹੀ ਅਤੇ ਜਾਗੀਰ ਲੈ ਦੇਣ ਦੇ ਜੰਗਾਂ ਵਿਚ ਲਗੇ ਰਹੇ ਹੋਣ?

ਇਸ ਸਵਾਲ ਤੋਂ 'ਪੰਥ ਗੁਰੂ' ਤੇ 'ਗ੍ਰੰਥ ਗੁਰੂ' ਦੇ ਸਿਧਾਂਤ ਵਾਦੀਆਂ ਸਾਹਵੇਂ ਅਸੀਂ ਸੂਰਜ ਪ੍ਰਕਾਸ਼ ਵਿਚ ਆਈ ਇਕ ਆਖੇਪਕ ਅਸੰਗਤੀ ਰਖਣਾ ਚਾਹੁੰਦੇ ਹਾਂ। ਨੰਦੇੜ ਕਾਂਡ ਵਿਚ ਹਿਛਾ 'ਚ ਬਹਿਣ ਸਮੇਂ ਗੁਰੂ ਜੀ ਕੋਲੋਂ ਅਖਵਾਇਆ ਗਿਆ ਹੈ–

"ਦਿਨ ਪ੍ਰਤਿ ਤੁਰਕ ਨਾਸ ਕੋ ਪ੍ਰਾਪਤਿ,
ਬਚਹਿਂ ਜਿ, ਰੰਗ ਹੋਹਿਂ ਲਹਿਂ ਆਪਤ।"

ਤੁਰਕਾਂ ਦੇ ਨਾਸ ਦੀ ਗੱਲ ੧੭੬੫ ਵਿਚ ਗੁਰੂ ਜੀ ਦੇ ਮੂੰਹੋਂ ਅਖਵਾਈ ਗਈ ਹੈ ਪਰ ਇਹ ਗੱਲ ਅਖਵਾਉਣ ਵਾਲੇ ਹੀ ੧੯੧੨ ਵਿਚ ਗੁਰੂ ਦੀ ਹੋਂਦ ਤੋਂ ਇਨਕਾਰ ਦੀ ਦਲੀਲ ਦੇਂਦਿਆਂ ਹੋਇਆਂ ਪੰਥ ਉੱਤੇ ਜ਼ੁਲਮਾਂ ਦੀ ਕਹਾਣੀ ਪਾਉਂਦੇ ਹਨ। ਯਾਦ ਰਹੇ ਕਿ ਅਕਾਲੀ ਇਤਿਹਾਸਕਾਰਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਕੇਵਲ ੪੨ ਸਾਲ ਸੀ। ਇਨ੍ਹਾਂ ੪੨ ਸਾਲਾਂ ਵਿਚੋਂ ਬਹੁਤ ਸਮਾਂ ਆਪ ਨੇ ਆਪਣੇ ਸਮੇਂ ਦੀ ਵਿਧੱਖੀ ਹਕੂਮਤ ਨਾਲ ਟੱਕਰ ਲਈ, ਜੰਗਾਂ ਲੜੀਆਂ, ਸਾਰੇ ਪਰਿਵਾਰ ਦੀ ਤੇ ਬੇਅੰਤ ਸਿਖ ਸੈਨਿਕਾਂ ਦੀ ਕੁਰਬਾਨੀ ਦਿੱਤੀ ਤੇ ਫਿਰ ਇਕ ਸਮੇਂ ਇਕ ਪਠਾਣ ਦੇ ਹੱਥੋਂ ਹੀ ਛੁਰਾ ਵੱਜਣ ਦੇ ਕਾਰਨ ਸੱਚ ਖੰਡ ਨੂੰ ਪਿਆਨੇ ਸਮੇਂ "ਦਿਨ ਪ੍ਰਤਿ ਤੁਰਕ ਨਾਸ ਕੋ ਪ੍ਰਾਪਤਿ," ਜਿਹੀ ਗੱਲ ਆਖਦੇ ਹਨ ਅਤੇ ਫਿਰ ੪੭ ਸਾਲ ਬਾਅਦ ੧੯੧੨ ਦੀ ਇਕ ਘਟਨਾ ਨੂੰ ਮੰਨਣ ਤੋਂ ਇਨਕਾਰ ਕਰਦੇ ਹੋਏ ਮੁੜ ਪੰਥ ਉੱਤੇ ਜ਼ੁਲਮਾਂ ਦੀ ਦੁਹਾਈ ਦੇਂਦੇ ਹਨ।

ਇਸ ਹਾਲਤ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਮੂੰਹੋਂ ੧੭੬੫ ਵਿਚ ਅਖਵਾਈ ਤੁਰਕਾਂ ਦੇ ਨਾਸ ਦੀ ਗੱਲ ਨੂੰ ਸਹੀ ਮੰਨਿਆ ਜਾਏ ਕਿ, ੧੯੧੨ ਵਿਚ 'ਪੰਥ ਗੁਰੂ' ਦੇ ਬੁਲਾਰਿਆਂ ਵਲੋਂ ਪੰਥ ਉੱਤੇ ਜ਼ੁਲਮਾਂ ਦੀ ਦਾਸਤਾਨ ਨੂੰ?

ਸਪਸ਼ਟ ਹੈ ਕਿ ਗੁਰੂ ਜੀ ਦੇ ਮੂੰਹੋਂ ਆਖੇਪਕਾਰਾਂ ਵਲੋਂ ਅਖਵਾਈ ਗਈ ਗੱਲ ਵਿਚ ਕੋਈ ਵਜ਼ਨ ਨਹੀਂ, ਕਿਉਂਕਿ ਆਪ ਦੀ ਅਖਾਉਤੀ ਉਮਰ ੪੨

ਸਾਲਾਂ ਨਾਲੋਂ ਵੀ ਵੱਧ ੪੦ ਸਾਲ ਬਾਅਦ ਵੀ ਪੰਥ ਉੱਤੇ ਜ਼ੁਲਮਾਂ ਦੀ ਕਹਾਣੀ ਚਲਦੀ ਹੈ ਤਾਂ ਸੱਚ ਨੂੰ ਏਸੇ ਰੂਪ ਵਿਚ ਹੀ ਮੰਨਣਾ ਪਵੇਗਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਮੰਤਵ ਲਈ ਆਪਣਾ ਧਰਤੀ ਉਪਰ ਆਉਣਾ ਦੱਸਿਆ ਸੀ ਉਸ ਮੰਤਵ ਦੀ ਸਿੱਧੀ ਨੰਦੇੜ ਕਾਂਡ ਤਕ ਨਹੀਂ ਸੀ ਹੋਈ ਤੇ ਉਸ ਤੋਂ ਬਾਅਦ ਵੀ ਆਪ ਕਲਗੀਧਰ ਵਾਲੇ ਰੂਪ ਵਿਚ ਜਾਂ ਮਹਾਂ ਪ੍ਰਤਾਪੀ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਅਗਵਾਈ ਦੇਂਦੇ ਤੇ ਅਖੰਡ ਸੰਗ੍ਰਾਮ ਚਲਾਉਂਦੇ ਰਹੇ ਸਨ। ਦੀਨਾਂ ਦੁਖੀਆਂ ਤੇ ਸਹਾਇਤਾ ਦੇ ਯਾਚਕਾਂ ਦੀ ਸਹਾਇਤਾ ਤਾਂ ਆਪ ਜੰਗਾਂ-ਜੁੱਧਾਂ ਵਿਚ ਫਸੇ ਹੋਣ ਦੇ ਬਾਵਜੂਦ ਮੁੱਢੋਂ ਹੀ ਕਰਦੇ ਆਏ ਸਨ ਫਿਰ ਜੇ ਭਾਦਰਾ ਦੇ ਕਿਸੇ ਰਾਜਪੂਤ ਦੀ ਸਹਾਇਤਾ ਕੀਤੀ ਹੈ ਤਾਂ ਉਹ ਆਪ ਦੀ ਸ਼ਾਨ ਦੇ ਮੁਤਾਬਕ ਹੀ ਹੈ।

**ਇਤਿਹਾਸ ਦਾ ਅਣ-ਲਿਖਿਆ ਪੱਤਰਾ**

ਮਈ ੧੯੧੯ ਵਿਚ ਪੰਜਾਬੀ ਦੇ ਮਾਸਕ ਪੱਤਰ 'ਪੰਜਾਬੀ ਭੈਣ' ਵਿਚ 'ਇਤਿਹਾਸ ਦਾ ਅਣ-ਲਿਖਿਆ ਪੱਤਰਾ' ਨਾਮ ਦਾ ਇਕ ਲੇਖ ਛਪਿਆ ਜਿਸ ਦੇ ਲੇਖਕ ਦਾ ਨਾਮ, ਗੁਪਤ ਰੱਖਿਆ ਗਿਆ। ਇਸ ਸੰਬੰਧੀ ਉਸ ਪੱਤਰ ਦੇ ਸੰਪਾਦਕ ਸਾਹਿਬ ਨੇ ਇਕ ਸੰਪਾਦਕੀ ਨੋਟ ਵਿਚ ਲਿਖਿਆ ਸੀ- "ਇਹ ਪ੍ਰਸੰਗ ਸੱਚਾ ਹੋਣ ਬਾਬਤ ਇਤਨਾ ਹੀ ਦੱਸ ਦੇਣਾ ਕਾਫੀ ਹੋਵੇਗਾ ਕਿ ਇਹਦੇ ਨੋਟ ਪ੍ਰਾਪਤ ਕਰਕੇ ਪੰਥ ਦੇ ਇਕ ਵਿਦਿਆ ਮੁਕਟ ਮਣੀ, ਮੰਨੇ ਪਰਮੰਨੇ ਕੇ ਗੁਰਮਤ ਤੇ ਗੁਰ ਇਤਿਹਾਸ ਦੇ ਪੂਰਨ ਗਿਆਤਾ ਵੀਰ ਜੀ ਨੂੰ ਦਿਖਾਏ ਗਏ ਹਨ। ਜੋ ਵੀਰ ਭੈਣਾਂ ਇਸ ਲੇਖ ਨੂੰ ਅੱਖਰਾਂ ਤੋਂ ਪਰੇ ਨੀਝ ਲਾ ਕੇ ਡੂੰਘੀ ਦ੍ਰਿਸ਼ਟੀ ਦੁਆਰਾ ਵਿਚਾਰ ਕਰਨਗੇ, ਉਹਨਾਂ ਨੂੰ ਸੱਚੇ ਪਾਤਸ਼ਾਹ ਪਿਤਾ ਕਲਗੀਧਰ ਜੀ ਦੇ ਸ੍ਰੀ ਅਬਚਲ ਨਗਰ ਵਿਚ ਭਾਣਾ ਵਰਤਾਣ ਦੇ ਨਾਲ ਲਗਦੇ ਹੀ ਸਮੇਂ ਦੀ ਅਲੌਕਿਕ ਝਾਕੀ ਦਿੱਸੇਗੀ।

'ਇਸ ਪ੍ਰਸੰਗ ਦੇ ਨਾਇਕ ਬਾਬਾ ਅਜਾਪਾਲ ਸਿੰਘ ਜੀ ਵਿਚ ਪਿਤਾ ਕਲਗੀਧਰ ਜੀ ਦੀ ਅਕਾਲੀ ਜੋਤਿ ਦਾ ਪ੍ਰਕਾਸ਼ ਭਾਸੇਗਾ।'

ਮਾਰਚ ੧੯੨੦ ਦੇ 'ਮਾਸਿਕ ਫੁਲਵਾੜੀ' ਵਿਚ 'ਇਤਿਹਾਸ ਦੇ ਅਣਲਿਖੇ ਪੱਤਰੇ' ਨਾਮੀ ਲੇਖ ਦੇ 'ਸ੍ਰੀ ਮਾਨ ਵਿਦਿਆ ਭੂਸ਼ਣ ਸਰਦਾਰ ਕਾਨ੍ਹ ਸਿੰਘ ਜੀ

ਨਾਭਾ' ਦੇ ਨਾਮ ਹੇਠ ਮੁੜ ਪ੍ਰਕਾਸ਼ਨ ਤੇ ਇਸ ਗੱਲ ਦਾ ਪਤਾ ਲੱਗਾ ਕਿ 'ਪੰਜਾਬੀ ਭੈਣ' ਵਾਲੇ ਲੇਖ ਦੇ ਨੋਟ ਅਥਵਾ ਲੇਖ ਵੀ ਆਪ ਦਾ ਹੀ ਸੀ ਅਤੇ ਜਿਸ 'ਪੰਥ ਦੇ ਵਿਦਿਆ ਮੁਕਟ ਮਣੀ ਮੰਨੇ ਪਰਮੰਨੇ ਤੇ ਗੁਰਮਤ ਤੇ ਇਤਿਹਾਸ ਦੇ ਪੂਰਨ ਗਿਆਤਾ ਵੀਰ ਨੂੰ ਉਹ ਨੋਟ ਵਿਖਾਏ ਜਾਣ ਦੀ ਗੱਲ ਸੰਪਾਦਕ ਪੰਜਾਬੀ ਭੈਣ ਨੇ ਲਿਖੀ ਸੀ ਉਹ ਸ਼ਾਇਦ ਭਾਈ ਸਾਹਿਬ ਕਾਹਨ ਸਿੰਘ ਜੀ ਸਨ। ਭਾਈ ਕਾਹਨ ਸਿੰਘ ਜੀ ਵਲੋਂ ਛਪੇ ਉਹ ਲੇਖ ਇੰਜ ਹਨ-

### ਮਹਾਂਪੁਰਖ ਬਾਬਾ ਅਜਾਪਾਲ ਸਿੰਘ ਸਿੰਘ ਜੀ ਦੇ ਇਤਿਹਾਸ ਦੇ ਅਣਲਿਖੇ ਪੱਤਰੇ

### ਅੰਗ ੧

ਮਹਾਂ ਪ੍ਰਤਾਪੀ ਤੇਜ ਦੇ ਪੁੰਜ ਬਾਬਾ ਅਜਾਪਾਲ ਸਿੰਘ* ਜੀ ਸਾਹਿਬ ਕੌਣ ਸਨ। ਕਿਸ ਵੰਸ ਅਤੇ ਨਗਰ ਵਿਚ ਜਨਮੇ ਇਸ ਦਾ ਕੁਝ ਪਤਾ ਨਹੀਂ। ਓਹਨਾਂ ਦੀ ਜੋ ਕਥਾ ਮੇਰੇ ਮਾਨਯੋਗ ਪਿਤਾ (ਬਾਬਾ ਨਰਾਇਣ ਸਿੰਘ ਜੀ ਸਾਹਿਬ) ਜੀ ਨੇ ਬਹੁਤ ਵਰ੍ਹੇ ਹੋਏ ਨੋਟ ਕਰਾਈ ਸੀ, ਉਹ ਗਿਆਨੀ ਹੀਰਾ ਸਿੰਘ ਜੀ ਦਰਦ ਦੀ ਦਰਖ਼ਾਸਤ ਪਰ ਪਾਠਕਾਂ ਦੀ ਭੇਟਾ ਕਰਦਾ ਹਾਂ।

**ਸਰੀਰ ਦੀ ਬਨਾਵਟ**

ਬਾਬਾ ਜੀ ਦਾ ਕੱਦ ਨਾ ਮਧਰਾ ਸੀ ਨ ਭਾਰਾ ਸੀ। ਸਰੀਰ ਨਾ ਭਾਰੀ ਸੀ ਨਾ ਪਤਲਾ ਸੀ। ਅੰਗ ਵੱਡੇ ਸਡੌਲ ਅਰ ਸੁੰਦਰ ਸਨ। ਰੰਗ ਗੋਰਾ, ਚੇਹਰਾ ਪ੍ਰਕਾਸ਼ ਅਤੇ ਪ੍ਰਭਾਵ ਵਾਲਾ ਸੀ। ਚਿੱਟਾ ਅਤੇ ਚਮਕੀਲਾ ਦਾੜ੍ਹਾ ਨਾਭੀ ਤੀਕ ਲੰਮਾ ਪਰ ਵਿਰਲਾ ਸੀ। ਨੇਤ੍ਰ ਵਡੇ ਖਾਸ ਜੋਤਿ ਰਖਦੇ ਸਨ। ਨੱਕ ਦਰਮਿਆਨੇ ਕੱਦ ਦਾ ਤਿੱਖਾ ਸੀ।

**ਲਿਬਾਸ**

ਗੋਡੇ ਤੋਂ ਦੋ ਉਂਗਲ ਉੱਚਾ ਕਛਹਿਰਾ, ਕੱਛ ਤੋਂ ਚਾਰ ਉਂਗਲ ਉੱਚੀ ਚਿੱਟੀ ਕੁੜਤੀ, ਸੀਸ ਉਤੇ ਸਫੈਦ ਗੁਰਮੁਖੀ ਦਸਤਾਰਾ, ਗਾਤਰੇ ਸ੍ਰੀ ਸਾਹਿਬ,

* ਬਾਬਾ ਸਰੂਪ ਸਿੰਘ ਜੀ ਜਿਨ੍ਹਾਂ ਨੇ ਉਪਰੋਕਤ ਨੋਟ ਲਿਖਵਾਏ ਸਨ-ਇਸ ਨਾਉਂ ਦਾ ਅਰਥ ਇਹ ਕਰਦੇ ਹੁੰਦੇ ਸਨ ਕਿ 'ਅਜਾ' (ਦੀਨਾਂ) ਦੀ ਪਾਲਨਾ ਕਰਨ ਵਾਲੇ।

ਅਤੇ ਹੱਥ ਸਰਵ-ਲੋਹ ਦਾ ਤੀਰ, ਕਦੇ ਗੁਲੇਲ ਰਖਦੇ ਸਨ। ਇਕ ਚਿੱਟਾ ਰੁਮਾਲ ਆਪਦੇ ਹਰ ਵੇਲੇ ਮੁਖ ਉਪਰ ਢਿਲੇ ਢਾਣੇ ਦੀ ਤਰ੍ਹਾਂ ਬੱਧਾ ਰਹਿੰਦਾ ਸੀ। ਜਿਸ ਤੋਂ ਮੁਛਹਿਰੀਆਂ ਸਮੇਤ ਮੁਖ ਅਰ ਅੱਧਾ ਦਾੜ੍ਹਾ ਢੱਕਿਆ ਰਹਿੰਦਾ ਸੀ।

**ਸ਼ੁਗਲ**

ਇਕਾਂਤ ਵਾਸ ਕਰਕੇ ਨਾਮ ਸਿਮਰਨ ਵਿਚ ਲਿਵਲੀਨ ਰਹਿੰਦੇ ਸਨ। ਘੋੜੇ ਅਰ ਸ਼ਸਤ੍ਰਾਂ ਨਾਲ ਖਾਸ ਪਿਆਰ ਸੀ। ਜਿਸ ਸੇਵਕ ਨੂੰ ਡੇਰੇ ਰਹਿਣ ਦੀ ਆਗਿਆ ਹੁੰਦੀ ਉਸ ਨੂੰ ਗੁਰਬਾਣੀ ਕੰਠ ਕਰਨ ਅਤੇ ਸ਼ਸਤ੍ਰ ਵਿਦਿਆ ਤੇ ਅਭਿਆਸ ਵਿਚ ਲਾਇਆ ਜਾਂਦਾ ਸੀ। ਨਿੰਮ, ਪਿਪਲ, ਵੜ ਆਦਿ ਦਰਖਤ ਬਹੁਤ ਲਗਵਾਂਦੇ। ਜੋ ਉਹਨਾਂ ਵਿਚ ਪਾਣੀ ਪਾਉਂਦੇ ਉਸ ਤੇ ਵਡੇ ਪ੍ਰਸੰਨ ਹੁੰਦੇ। ਹੁਣ ਭੀ ਓਹਨਾਂ ਦੇ ਲਗਵਾਏ ਕਈ ਦਰਖਤ ਗੁਰਦੁਆਰੇ ਦੇ ਹਾਤੇ ਅੰਦਰ ਵੇਖੇ ਜਾਂਦੇ ਹਨ। ਬਾਬਾ ਜੀ ਬਿਰਛ ਕੱਟਣ ਦੇ ਬਹੁਤ ਵਿਰੋਧੀ ਸਨ। ਓਹਨਾਂ ਨੇ ਇਕ ਦਿਨ ਸੇਵਕਾਂ ਨੂੰ ਮਕਾਨ ਲਈ ਕਾਠ ਦੀ ਜਰੂਰਤ ਵੇਖ ਕੇ ਹੁਕਮ ਦਿਤਾ ਸੀ ਕਿ ਇਕ ਦੇ ਥਾਂ ਦੋ ਦੋ ਦਰਖਤ ਲਾ ਕੇ ਜਰੂਰਤ ਅਨੁਸਾਰ ਕੱਟ ਲਉ। ਇਸ ਹੁਕਮ ਤੇ ਅਜੇਹਾ ਅਮਲ ਹੋਇਆ ਕਿ ਅਗੋਂ ਨੂੰ ਦੋ ਬਿਰਛ ਲਾਏ ਬਿਨਾਂ ਕੋਈ ਦਰਖਤ ਨਹੀਂ ਕੱਟਦਾ ਸੀ। ਕਦੇ ਕਦੇ ਰਹਿਰਾਸ ਦੇ ਪਾਠ ਪਿਛੋਂ ਬਾਬਾ ਸਾਹਿਬ ਨੌਬਤ ਬਜਾਉਣੀ ਅਰੰਭਦੇ ਅਤੇ ਪਹੁ ਫੁਟਣ ਤੀਕ ਅਖੰਡ ਵਜਾਇਆ ਕਰਦੇ। ਨੌਬਤ ਦੀ ਆਵਾਜ਼ ਭੀ ਸਾਧਾਰਨ ਨਹੀਂ ਸੀ। ਸਰੋਂ ਲੈ ਤਾਲ ਨਾਲ ਮਿਲੇ ਮ੍ਰਿਦੰਗ ਦੇ ਬੋਲਾਂ ਵਾਂਗ ਬਹੁਤ ਹੀ ਮਨ ਮੋਹਣ ਵਾਲੀ ਹੁੰਦੀ ਸੀ।

**ਬੋਲੀ**

ਆਪਦੀ ਬੋਲੀ ਹਿੰਦੀ ਮਿਲੀ ਪੰਜਾਬੀ ਸੀ। ਸੁਰ ਵਡਾ ਤੇ ਗੰਭੀਰ ਅਤੇ ਮਿਠਾ ਸੀ। ਅਰ ਗੁਰੂ ਸਿੰਘ ਜੀ* ਸ਼ਬਦ ਬੋਲਣ ਵਿਚ ਬਹੁਤ ਵਰਤਿਆ ਕਰਦੇ ਸਨ। ਜੈਸੇ:- ਗੁਰੂ ਸਿੰਘ ਜੀ ਦਾ ਇਹ ਹੁਕਮ ਹੈ। ਗੁਰੂ ਸਿੰਘ ਜੀ ਨੇ

---

* ਬਾਬਾ ਸਾਹਿਬ ਇਹ ਸ਼ਬਦ ਤ੍ਰਿਤੀਆ ਪੁਰਖ ਲਈ ਵਰਤਦੇ ਸਨ ਭਾਵ ਦਸਮੇਸ਼ ਤੋਂ ਹੈ।

ਇਹ ਹੁਕਮ ਦਿਤਾ ਹੈ। ਗੁਰੂ ਸਿੰਘ ਜੀ ਮਨਮਤੀਆਂ ਨੂੰ ਸੋਧਣਗੇ। ਜੋ ਗੁਰੂ ਸਿੰਘ ਜੀ ਦੀ ਰਹਿਤ ਧਾਰੇਗਾ ਉਹ ਲੋਕ ਸੁਖੀ ਪਰਲੋਕ ਸੁਹੇਲਾ ਹੋਊਗਾ ਆਦਿ ਬਾਬਾ ਜੀ ਦੇ ਕੁਝ ਸੰਕੇਤ ਕੀਤੇ ਬੋਲੇ ਭੀ ਸਨ। ਜਿਨ੍ਹਾਂ ਨੂੰ ਪੰਜਾਂ ਸਿੰਘਾਂ ਤੋਂ ਛੁਟ ਹੋਰ ਕੋਈ ਸਰੋਤਾ ਨਹੀਂ ਸਮਝ ਸਕਦਾ ਸੀ।

**ਪੰਜ ਗੁਰਮੁਖ ਸੇਵਕ**

ਬਾਬਾ ਜੀ ਦੇ ਨਿਕਟ ਵਰਤੀ ਪੰਜ ਸਿੰਘ, ਜਿਨ੍ਹਾਂ ਦਾ ਅਸਲ ਨਾਉਂ ਥਾਉਂ ਸਾਨੂੰ ਮਾਲੂਮ ਨਹੀਂ। ਅਰ ਜੋ ਸੰਕੇਤ ਕੀਤੇ ਨਾਵਾਂ ਤੇ ਬੁਲਾਏ ਜਾਂਦੇ। ਹਰ ਵੇਲੇ ਮਕਾਨ ਅਗੇ ਵਾਰੋਵਾਰ ਹਾਜਰ ਰਹਿੰਦੇ ਸਨ।

ਇਹ ਗੁਰਬਾਣੀ ਦੇ ਰਸੀਏ ਰਹਿਤ ਦੇ ਪੂਰੇ ਸ਼ਸਤ੍ਰਧਾਰੀ ਆਲਸ ਰਹਿਤ ਸਿੰਘ ਸਨ। ਘੋੜੇ ਅਰ ਸ਼ਸਤ੍ਰਾਂ ਦੀ ਸਾਰ ਲੈਣੀ ਲੰਗਰ ਸਜੌਣਾ, ਗੁਰਬਾਣੀ ਦਾ ਪਾਠ ਕਰਨਾ, ਸ਼ਸਤ੍ਰ ਵਿਦਿਆ ਦਾ ਅਭਿਆਸ ਕਰਨਾ ਅਤੇ ਹੋਰਨਾਂ ਨੂੰ ਸਿਖਾਉਣੀ ਇਹਨਾਂ ਦਾ ਕੰਮ ਸੀ।

ਬਾਬਾ ਸਰੂਪ ਸਿੰਘ ਜੀ ਦੇ ਵੇਖਦੇ ਇਹਨਾਂ ਵਿਚੋਂ ਦੋ ਸਿੰਘਾਂ ਦਾ ਚਲਾਣਾ ਹੋ ਗਿਆ। ਅਰ ਇਕ ਦਾ ਤਬਾਦਲਾ, ਪਰ ਦੋ ਦਿਨ ਭੀ ਨਹੀਂ ਪੈਂਦੇ ਰਹੇ ਕਿ ਪਹਿਲੇ ਦੀ ਥਾਂ ਦੂਜਾ ਹਾਜਰ ਹੋ ਜਾਂਦਾ ਰਿਹਾ। ਇਨ੍ਹਾਂ ਪੰਜਾਂ ਤੋਂ ਛੁਟ ਇਕ ਬਿਰਧ ਮਾਈ ਜਿਸਦਾ ਅਸਲ ਨਾਉਂ ਭਾਵੇਂ ਕੁਛ ਹੋਵੇ। ਪਰ ਸੋਢਾਂ ਨਾਉਂ ਤੋਂ ਸਦੀਂਦੀ ਸੀ। ਮਰਦਾਵੇਂ ਲਿਬਾਸ ਵਿਚ ਸ੍ਰੀ ਸਾਹਿਬ ਪਹਿਨੇ ਹੋਏ। ਡਿਓਡੀ ਅਗੇ ਦਰਵਾਨ ਦੀ ਥਾਂ ਰਹਿਆ ਕਰਦੀ ਸੀ। ਪੰਜਾਂ ਸਿੰਘਾਂ ਤੋਂ ਬਿਨਾਂ ਇਹ ਕਿਸੇ ਨੂੰ ਬਾਬਾ ਸਾਹਿਬ ਦੇ ਹੁਕਮ ਬਿਨਾਂ ਦਰ ਅੰਦਰ ਦਾਖਲ ਹੋਣ ਦੀ ਆਗਿਆ ਨਹੀਂ ਦਿੰਦੀ ਸੀ, ਇਸ ਮਾਈ ਦਾ ਪ੍ਰਸੰਗ ਅਗੇ ਪੜ੍ਹੋਗੇ।

**ਨਿਰਵਾਹ**

ਲੰਗਰ ਦੀ ਰਸਦ, ਸੇਵਕਾਂ ਲਈ ਵਸਤਰ, ਘੋੜਿਆਂ ਵਾਸਤੇ ਰਾਤਬ ਅਤੇ ਦਾਣਾਂ, ਸਿਕਲੀਗਰਾਂ ਦੀ ਨੌਕਰੀ ਆਦਿ ਦਾ ਖਰਚ ਇਕ ਸਿਖ ਜਿਸਨੂੰ 'ਬਾਗੜਾ ਸਿੰਘ' ਨਾਉਂ ਤੋਂ ਸਦਿਆ ਜਾਂਦਾ ਸੀ। ਉਸਨੂੰ ਮਾਇਆ ਕਿਥੋਂ ਮਿਲਦੀ, ਇਸਦਾ ਕਿਸੇ ਨੂੰ ਕੁਛ ਪਤਾ ਨਹੀਂ।

### ਸੇਵਕ

ਬਾਬਾ ਜੀ ਦੇ ਪਿਆਰੇ ਸੇਵਕ ਜਿਨ੍ਹਾਂ ਨੂੰ ਝਿੜੀ ਅੰਦਰ ਰਹਿਣ ਦੀ ਆਗਿਆ ਸੀ। ਬਾਬਾ ਸਰੂਪ ਸਿੰਘ ਜੀ, ਭਾਈ ਰਤਨ ਸਿੰਘ, ਭਾਈ ਸੁਖਾ ਸਿੰਘ ਜੀ, ਫੂਲਵੰਸ਼ ਦੇ ਪਰੋਹਿਤ ਸਿੰਘ, ਧਰਮ ਧਾਰੀ ਬਾਘ ਸਿੰਘ ਜੀ, ਭਾਈ ਕੇਸਰਾ ਸਿੰਘ ਜੀ ਆਦਿਕ ਕਈ ਸਨ ਜੋ ਆਪੋ ਵਿਚ ਮਿਲ ਸਤਿ-ਸੰਗ ਕਰਦੇ। ਪਰ ਏਹਨਾਂ ਨੂੰ ਬਾਬਾ ਸਾਹਿਬ ਦੇ ਮਕਾਨ ਅੰਦਰ ਰਹਿਣ ਦੀ ਆਗਿਆ ਨਹੀਂ ਸੀ। ਕੁਛ ਦੂਰ ਝਿੜੀ ਵਿਚ ਕੁਟੀਆ ਬਣਾਕੇ ਰਹਿਆ ਕਰਦੇ ਸਨ। ਬਾਬਾ ਸਰੂਪ ਸਿੰਘ ਜੀ, ਭਾਈ ਸੁਖਾ ਸਿੰਘ ਜੀ ਅਤੇ ਕੇਸਰਾ ਸਿੰਘ ਜੀ ਨੂੰ ਕੁਝ ਵਰ੍ਹੇ ਸੇਵਾ ਕਰਨ ਪਿਛੋਂ ਆਗਿਆ ਹੋ ਗਈ ਸੀ ਕਿ ਉਹ ਖਾਸ ਵੇਲੇ ਚੁਬਾਰੇ ਜਾ ਕੇ ਬਾਬਾ ਸਾਹਿਬ ਦਾ ਦਰਸ਼ਨ ਅਤੇ ਪ੍ਰਾਰਥਨਾ ਕਰ ਸਕਦੇ ਹਨ।

### ਮਕਾਨ

ਬਾਬਾ ਸਾਹਿਬ ਦਾ ਮਕਾਨ ਸੰਘਣੀ ਝਿੜੀ ਵਿਚ ਬੁਰਜ ਦੀ ਸ਼ਕਲ ਦਾ ਸੀ, ਜਿਸਦੀ ਹੇਠਲੀ ਮੰਜਲ ਭਰਤ ਦੀ ਅਤੇ ਉਪਰ ਤਿੰਨ ਚੁਬਾਰੇ ਸਨ।

ਇਕ ਵਿਚ ਬਾਬਾ ਸਾਹਿਬ ਨਿਵਾਸ ਕਰਦੇ ਸਨ, ਦੂਜੇ ਵਿਚ ਸ਼ਸਤ੍ਰ ਅਤੇ ਗੁਰੂ ਗ੍ਰੰਥ ਸਾਹਿਬ ਜੀ, ਤੀਜੀ ਵਿਚ ਨੌਬਤਾਂ ਰਖੀਆਂ ਸਨ।

ਚੌਬਾਰਿਆਂ ਦੇ ਦੋ ਪਾਸੇ ਫਿਰਨੀ (ਗੈਲਰੀ) ਬਣੀ ਹੋਈ ਸੀ। ਜਿਸ ਵਿਚ ਗੋਲੀ ਚਲੌਣ ਲਈ ਛਿਦਰ ਰਖੇ ਹੋਏ ਸਨ, ਇਸ ਭਰਤ ਦੇ ਮਕਾਨ ਅਗੇ ਦੋ ਕੋਠੜੀਆਂ ਸਨ। ਜਿਨਾਂ ਵਿਚ ਪੰਜ ਸਿੰਘ ਰਹਿਆ ਕਰਦੇ। ਮਜਬੂਤ ਤਖਤਿਆਂ ਵਾਲੀ ਡਿਉਡੀ ਅਗੇ ਸੱਜੇ ਪਾਸੇ ਦੀ ਕੋਠੜੀ ਵਿਚ ਮਾਈ ਸੇਂਢਾਂ ਦਾ ਡੇਰਾ ਸੀ। ਅਰ ਖੱਬੇ ਦੀ ਕੋਠੜੀ ਵਿਚ ਚੱਕੀ ਅਤੇ ਮੋਦੀਖਾਨਾ ਸੀ।

### ਨਿਤ ਦੀ ਰੀਤ

ਬਾਬਾ ਅਜਪਾਲ ਸਿੰਘ ਸਾਹਿਬ, ਮਕਾਨ ਤੋਂ ਬਾਹਰ ਕਦੇ ਕਿਸੇ ਨੂੰ ਨਾ ਮਿਲਦੇ ਸਨ। ਪ੍ਰੇਮੀ ਸਿਖਾਂ ਨੂੰ ਜਦ ਭੀ ਓਹਨਾਂ ਦਾ ਦਰਸ਼ਨ ਹੋਇਆ ਤਾਂ ਚੁਬਾਰੇ ਉਪਰ ਖੜ੍ਹਿਆਂ ਦਾ ਹੋਇਆ। ਅਰ ਇਹ ਕਿਸੇ ਨੂੰ ਪਤਾ ਨਹੀਂ ਸੀ ਕਿ ਬਾਬਾ ਜੀ ਕਿਸ ਵੇਲੇ ਦਰਸ਼ਨ ਦੇਣਗੇ। ਕਦੇ ਕਦੇ ਪੰਜ ਸਤ ਦਿਨ ਪ੍ਰੇਮੀ

ਆਉਂਦੇ ਰਹਿੰਦੇ ਦਰਸ਼ਨ ਨ ਹੁੰਦਾ। ਕਦੇ ਅਚਾਨਕ ਹੀ ਆ ਦੀਦਾਰ ਦਿੰਦੇ। ਰਿਹਾਇਸ਼ੀ ਮਕਾਨ ਦੇ ਨਾਲ ਲਗਦਾ ਬਾਹਰ ਵਾਰ ਖਬੇ ਪਾਸੇ ਇਕ ਤਬੇਲਾ ਸੀ, ਜਿਸ ਵਿਚ ਬਹੁਤ ਸੁੰਦਰ ਪੰਜ ਘੋੜੇ ਦੋ ਟੱਟੂ ਰਹਿੰਦੇ ਸਨ। ਸੱਜੇ ਪਾਸੇ ਲੰਗਰ ਸੀ। ਜਿਸ ਵਿਚ ਪੰਜ ਸਿੰਘ ਅਤੇ ਮਾਈ ਸੇਵਾਂ ਤੋਂ ਛੁਟ ਕਿਸੇ ਨੂੰ ਅੰਦਰ ਜਾਣ ਦੀ ਆਗਿਆ ਨਹੀਂ ਸੀ। ਲੰਗਰ ਦੇ ਸਾਹਮਣੇ ਉਚੇ ਚੌਂਤਰੇ ਪਰ ਬਸੰਤੀ ਫਰਹਰੇ ਵਾਲਾ ਨਿਸ਼ਾਨ ਝੂਲਦਾ ਸੀ।

ਬਾਬਾ ਸਾਹਿਬ ਦਾ ਖਾਨ ਪਾਨ ਇਸ਼ਨਾਨ ਆਦਿ ਕਿਰਿਆ ਬਹੁਤ ਗੁਪਤ ਸੀ। ਏਥੋਂ ਤੀਕ ਕਿ ਬਾਬਾ ਸਰੂਪ ਸਿੰਘ ਨੂੰ ਕਦੀ ਨੇਤਰੀਂ ਵੇਖਣ ਦਾ ਸਮਾਂ ਨਹੀਂ ਮਿਲਿਆ ਸੀ। ਅੰਮ੍ਰਿਤ ਵੇਲੇ ਨਿਤ ਆਸਾ ਦੀ ਵਾਰ ਦਾ ਕੀਰਤਨ ਡਿਉਡੀ ਵਿਚ ਹੁੰਦਾ, ਸੰਝ ਨੂੰ ਰਹਿਰਾਸ ਦਾ ਪਾਠ ਨਿਸ਼ਾਨ ਸਾਹਿਬ ਪਾਸ ਬੈਠਕੇ ਹੋਇਆ ਕਰਦਾ ਸੀ। ਤਭਾਵਲ ਦਾ ਕੜਾਹ ਪ੍ਰਸਾਦ ਜਪੁ ਸਾਹਿਬ ਦਾ ਪਾਠ ਕਰਕੇ ਲੰਗਰ ਵਿਚ ਸਜਾਇਆ ਜਾਂਦਾ ਅਰ ਮੇਵਾ ਕੋਈ ਨਹੀਂ ਪਾਇਆ ਜਾਂਦਾ ਸੀ। ਅਨੰਦ ਦਾ ਪਾਠ ਕਰਕੇ ਲੰਗਰ ਵਿਚ ਹੀ ਪ੍ਰਸਾਦਿ ਦੀ ਅਰਦਾਸ ਹੁੰਦੀ। ਅਰਦਾਸ ਦੇ ਅੰਤ ਇਹ ਸ਼ਬਦੇ ਵਰਤਦੇ ਸਨ:-"ਹੇ ਅਕਾਲ ਪੁਰਖ ਕਰਤਾਰ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਹੈ ਆਪ ਨੂੰ ਅੰਗੀਕਾਰ ਹੋਵੇ। ਕਲਾ ਗੁਰੂ ਸਿੰਘ ਜੀ ਦੀ ਵਰਤੇ। ਤਵ ਪ੍ਰਸਾਦਿ।" ਕੋਈ ਆਦਮੀ ਮੂੰਹ ਉਤੇ ਰੁਮਾਲ ਬੰਨੇ ਬਗੈਰ ਨ ਕੜਾਹ ਪ੍ਰਸ਼ਾਦ ਤਿਆਰ ਕਰ ਸਕਦਾ ਸੀ। ਇਸੇ ਤਰ੍ਹਾਂ ਜਿਸਦੇ ਹਥ ਛਾਪ ਹੋਵੇ ਉਹ ਲੰਗਰ ਦੀ ਸੇਵਾ ਦਾ ਅਧਿਕਾਰੀ ਨਹੀਂ ਸਮਝਿਆ ਜਾਂਦਾ ਸੀ। ਕੜਾਹ ਪ੍ਰਸ਼ਾਦ ਲੰਗਰੋਂ ਬਾਹਰ ਨਹੀਂ ਲਿਆਇਆ ਜਾਂਦਾ ਸੀ। ਹਰੇਕ ਸਿਖ ਸੇਵਕ ਲੰਗਰ ਦੇ ਦਰਵਾਜੇ ਤੇ ਪਹੁੰਚ ਕੇ ਵਰਤਾਵੇ ਸਿੰਘ ਤੋਂ ਲੈਂਦਾ ਸੀ। ਇਸੇ ਤਰ੍ਹਾਂ ਲੰਗਰ ਭੀ ਪੰਗਤ ਲਗਾ ਕੇ ਨਹੀਂ ਵਰਤਾਇਆ ਜਾਂਦਾ ਸੀ। ਹਰੇਕ ਸਿਖ ਲਾਂਗਰੀ ਤੋਂ ਦਰਵਾਜੇ ਅਗੇ ਖਲੋ ਕੇ ਆਪਣੀ ਭੁਖ ਅਨੁਸਾਰ ਇਕ ਵਾਰ ਅੰਨ ਲੈ ਲੈਂਦਾ ਸੀ।

**ਅੰਮ੍ਰਿਤ ਸੰਸਕਾਰ**

ਜਦ ਕਿਸੇ ਨੇ ਅੰਮ੍ਰਿਤ ਛਕਣਾ ਹੁੰਦਾ, ਤਾਂ ਉਹ ਪਰਵਾਨਗੀ ਲੈ ਕੇ ਡਿਉਡੀ ਅਗੇ ਨਿਰਮਲ ਬਸਤ੍ਰ ਅਤੇ ਸ਼ਸਤ੍ਰ ਪਹਿਨਕੇ ਖੜ੍ਹਾ ਹੁੰਦਾ। ਅੰਮ੍ਰਿਤ ਦਾ

ਬਾਟਾ ਪੰਜ ਸਿੰਘ ਬਾਬਾ ਜੀ ਦੇ ਚੌਬਾਰੇ ਤੋਂ ਲੈ ਕੇ ਆਉਂਦੇ। ਅਰ ਬਿਧੀ ਨਾਲ ਛਕਾਇਆ ਜਾਂਦਾ ਅਰ ਬਾਬਾ ਸਾਹਿਬ ਉੱਚੀ ਅਵਾਜ਼ ਨਾਲ ਚੌਬਾਰੇ ਤੋਂ ਸਿੰਘ ਦਾ ਨਵਾਂ ਨਾਉਂ ਸੁਣਾਉਂਦੇ। ਕਿਸੇ ਸੇਵਕ ਨੂੰ ਇਸ ਬਾਤ ਦਾ ਪਤਾ ਨਹੀਂ ਕਿ ਪੰਜਾਂ ਵਿਚ ਬਾਬਾ ਸਾਹਿਬ ਭੀ ਸ਼ਾਮਲ ਹੁੰਦੇ ਸੇ ਜਾਂ ਨਹੀਂ। ਇਕ ਸਿੰਘ ਅੰਮ੍ਰਿਤ ਛਕਣ ਵਾਲਾ ਹੋਵੇ ਭਾਵੇਂ ਕਈ ਪਰ ਬਾਬਾ ਸਾਹਿਬ ਪੰਜ ਪਤਾਸਿਆਂ ਤੋਂ ਵੱਧ ਕਦੇ ਨਹੀਂ ਪੌਂਦੇ ਸਨ।*

**ਸ਼ਸਤ੍ਰ ਵਿਦਿਆ**

ਬਾਬਾ ਸਾਹਿਬ ਨੂੰ ਤਲਵਾਰ ਨੇਜਾ ਆਦਿ ਚਲੌਂਦੇ ਕਦੇ ਨਹੀਂ ਡਿਠਾ, ਪਰ ਗੋਪੀਆ, ਗੁਲੇਲ, ਬੰਦੂਕ ਅਤੇ ਤੀਰ ਚਲਾਉਂਦੇ ਕਈ ਵਾਰ ਵੇਖਿਆ ਗਿਆ ਸੀ। ਬਰੀਕ ਸੂਤ ਦੇ ਧਾਗੇ ਨਾਲ ਕਉਡੀ ਲਟਕਾ ਕੇ ਗੋਲੀ ਨਾਲ ਡੋਰਾ ਤੋੜ ਦੇਣਾ। ਅਕਾਸ਼ ਨੂੰ ਗੁਲੇਲਾ ਚਲਾਕੇ ਹੇਠ ਔਂਦਾ ਗੁਲੇਲਾ ਦੂਜੇ ਗੁਲੇਲੇ ਨਾਲ ਭੰਨ ਦੇਣਾਂ। ਗੋਪੀਏ ਦਾ ਗੋਲਾ ਬੰਦੂਕ ਵਾਂਗ ਠੀਕ ਨਿਸ਼ਾਨੇ ਤੇ ਮਾਰਨਾਂ, ਉਡਦੇ ਇੱਲ ਕਾਂਉ ਨੂੰ ਤੀਰ ਨਾਲ ਸੁਟ ਲੈਣਾ ਆਪਦਾ ਸਾਧਾਰਨ ਕਰਤਬ ਸੀ। ਇਹ ਸ਼ਸਤ੍ਰ ਉਹ ਆਪਣੀ ਇਛਾ ਅਨੁਸਾਰ ਕਦੇ ਕਦੇ ਚੌਬਾਰੇ ਪਰ ਹੀ ਖੜ੍ਹੇ ਚਲਾਇਆ ਕਰਦੇ ਸਨ ਅਰ ਸੇਵਕਾਂ ਦੇ ਸ਼ਸਤ੍ਰ ਕਰਤਬ ਘੋੜੇ ਦੀ ਸਵਾਰੀ ਦਾ ਅਭਿਆਸ ਭੀ ਵਡੇ ਉਤਸ਼ਾਹ ਨਾਲ ਵੇਖਿਆ ਕਰਦੇ, ਜੇ ਕੋਈ ਭੁਲ ਹੋਵੇ ਤਾਂ ਆਪ ਦਸ ਦੇਂਦੇ। ਬਾਬਾ ਸਾਹਿਬ ਦਾ ਹੁਕਮ ਸੀ ਕਿ ਜਦ ਸ਼ਸਤ੍ਰ ਹੱਥ ਫੜ੍ਹੋ ਤਾਂ ਅਕਾਲ ਹੀ ਸਹਾਏ ਸ਼ਬਦ ਕਹੋ। ਅਰ ਘੋੜੇ ਤੇ ਸਵਾਰ ਹੋਣ ਵੇਲੇ ਵਾਹਿਗੁਰੂ ਅੰਗ ਸੰਗ ਕਹਿਕੇ ਰਕਾਬ ਪੈਰ ਦਿਓ। ਬਾਬਾ ਸਾਹਿਬ ਦੇ ਸੁੰਦਰ ਸ਼ਸਤ੍ਰ ਅਨੇਕ ਪ੍ਰਕਾਰ ਦੇ ਹੁਣ ਭੀ ਗੁਰਦੁਆਰਾ ਵਿਚ ਮੌਜੂਦ ਹਨ। ਸ਼ਸਤ੍ਰ ਵਿਦਿਆ ਦੇ ਨਾਲ ਹੀ ਆਰ-ਰੰਬੀ ਦਾ ਕੰਮ ਸਿੱਖਣਾ ਭੀ ਸਿੰਘਾਂ ਨੂੰ ਜਰੂਰੀ ਸੀ, ਤਾਂ ਕਿ ਕਾਠੀ ਦਾ ਸਾਜ ਆਪ ਹੀ ਗਠ ਲਿਆ ਜਾਵੇ। ਬਾਬਾ ਸਾਹਿਬ ਕਈ ਵਾਰ ਫੁਰਮਾਇਆ ਕਰਦੇ ਕਿ ਜੋ ਸਿੰਘ ਵਸਤ੍ਰ ਸਿਊਣੇ, ਸ਼ਸਤ੍ਰ ਚਲੌਣ, ਘੋੜਾ ਫੇਰਨਾਂ, ਕਾਠੀ ਦਾ ਸਾਜ ਗੰਠਣਾ, ਸ਼ਸਤ੍ਰ ਨੂੰ ਸਾਣ ਤੇ ਚਾਢ ਲੌਣਾ, ਲੰਗਰ

*ਇਸ ਬਾਬਤ ਬਾਬਾ ਜੀ ਨੇ ਬਾਬਾ ਸਰੂਪ ਸਿੰਘ ਜੀ ਨੂੰ ਅੰਮ੍ਰਿਤ ਸੰਸਕਾਰ ਦੇ ਜ਼ਿਕਰ ਵਿਚ ਖ਼ਾਸ ਤੌਰ ਤੇ ਫੁਰਮਾਇਆ ਸੀ।

ਸਜੋਣਾ ਅਤੇ ਗੁਰਮੁਖੀ ਲਿਖਣਾ ਨਹੀਂ ਜਾਣਦਾ ਉਹ ਗੁਰੂ ਸਿੰਘ ਜੀ ਦੇ ਜਥੇ ਵਿਚ ਭਰਤੀ ਹੋਣ ਲਾਇਕ ਨਹੀਂ।

**ਗੁਰਪੁਰਬ**

ਬਾਬਾ ਜੀ ਅਸੂ ਸੁਦੀ ੧੦* ਦਸ ਨੂੰ ਗੁਰਪੁਰਬ ਮਨਾਇਆ ਕਰਦੇ, ਇਸ ਦਿਨ ਕੜਾਹ ਪ੍ਰਸਾਦ ਵਰਤਦਾ ਅਤੇ ਕੀਰਤਨ ਹੁੰਦਾ ਅਰ ਨੌਬਤ ਵਜਦੀ, ਬੰਦੂਕਾਂ ਦੀ ਸਲਕ ਹੁੰਦੀ। ਇਕ ਦਿਨ ਬਾਬਾ ਸਾਹਿਬ ਨੇ ਬਾਬਾ ਸਰੂਪ ਸਿੰਘ ਜੀ ਨੂੰ ਇਹ ਬਚਨ ਸੁਣਾਏ, 'ਸਿਖਾਂ ਦਾ ਗੁਰਪੁਰਬ ਅਸੂ ਸੁਦੀ ਦਸ ਤੋਂ ਵਧਕੇ ਕੋਈ ਨਹੀਂ।' ਕਿਉਂਕਿ ਇਸ ਦਿਨ ਸਤਿਗੁਰ ਨਾਨਕ ਦੇਵ ਜੀ ਨੇ ਤਖਤ ਬਹੇ ਤਖਤ ਕੀ ਲਾਇਕ ਦਾ ਨਿਯਮ ਥਾਪਿਆ ਹੈ। ਹੋਰ ਪੁਰਬ ਦਸਮੀ ਦੇ ਅੰਦਰ ਇਸ ਤਰ੍ਹਾਂ ਹਨ ਜਿਸ ਤਰ੍ਹਾਂ ਹਾਥੀ ਦੀ ਪੈੜ ਵਿਚ ਸਾਰੀਆਂ ਪੈੜਾਂ ਹਨ। ਮਲੂਮ ਹੁੰਦਾ ਹੈ ਕਿ ਬਾਬਾ ਜੀ ਦਾ ਭਾਵ ਇਹ ਸੀ ਕਿ ਗੁਰੂ ਨਾਨਕ ਦੇਵ ਜੀ ਨੇ **ਆਪਨੀ ਜੋਤਿ ਅੰਗਦ ਦੇਵ ਜੀ ਵਿਚ ਅੱਸੂ ਸੁਦੀ ਦਸ ਨੂੰ ਅਸਥਾਪਨ ਕੀਤੀ ਸੀ।** ਕਈ ਲੇਖਕਾਂ ਨੇ ਸਰਾਧਾਂ ਦੀ ਮਹਿਮਾ ਵਧੌਣ ਵਾਸਤੇ ਅੱਸੂ ਵਦੀ ਦਸ ਲਿਖੀ ਹੈ, ਜਿਸਦਾ ਬਾਬਾ ਜੀ ਦੇ ਬਚਨ ਤੋਂ ਖੰਡਨ ਹੁੰਦਾ ਹੈ।

**ਉਪਦੇਸ਼**

ਜਦ ਕਦੇ ਉਪਦੇਸ਼ ਕਰਨ ਦਾ ਸਮਾਂ ਹੁੰਦਾ, ਤਾਂ ਬਾਬਾ ਸਾਹਿਬ ਪ੍ਰਸ਼ਨ ਅਨੁਸਾਰ ਉਪਦੇਸ਼ ਕਰਦੇ, ਪਰ ਉਹਨਾਂ ਦਾ ਸਾਧਾਰਨ ਉਪਦੇਸ਼ ਇਹ ਸੀ:-'ਧਰਮ ਦੀ ਕਿਰਤ ਕਰੋ। ਦਸਵੰਧ ਦਿਓ। ਨਾਮ ਜਪੋ। ਵਿਦਿਆ ਪੜ੍ਹੋ। ਵਰਤਾਕੇ ਛਕੋ। ਸ਼ਸਤ੍ਰਾਂ ਦਾ ਅਭਿਆਸ ਕਰੋ। ਘੋੜੇ ਅਤੇ ਬੈਲਾਂ ਦੀ ਨਸਲ ਵਧਾਉ। ਬਿਰਛ ਲਾਉ। ਆਪੋ ਵਿਚੀ ਸਕੇ ਭਾਈਆਂ ਵਾਲਾ ਪ੍ਰੇਮ ਰਖੋ। ਦੇਸ ਦੀ ਸੇਵਾ ਕਰੋ ਨਿਰਭੈ ਅਤੇ ਨਿਰਵੈਰ ਰਹੋ। ਸਵਾਰਥ ਤਿਆਗੋ।' ਜੇ ਤੁਸੀਂ ਇਸ ਉਪਦੇਸ਼ ਤੇ ਅਮਲ ਕਰੋਗੇ, ਤਾਂ ਗੁਰੂ ਸਿੰਘ ਜੀ ਦੇ ਦਰਬਾਰ ਦਾ ਦਰ

* ਪੁਰਾਣੀ ਲਿਖਤ ਦੀਆਂ ਕਈ ਸਾਖੀਆਂ ਤੇ ਕਈ ਛਪੀਆਂ ਵਿਚ ਭੀ ਅਸੂ ਸੁਦੀ ੧੦ ਹੀ ਵੇਖੀ ਜਾਂਦੀ ਹੈ।

ਤੁਹਾਡੇ ਲਈ ਖੁਲ੍ਹਾ ਹੈ।

ਬਾਬਾ ਅਜਾਪਾਲ ਸਿੰਘ ਜੀ ਆਪਣੀ ਕਥਾ ਕਦੇ ਕਿਸੇ ਨੂੰ ਕੁਝ ਨਹੀਂ ਸੁਣਾਈ, ਪਰ ਉਹਨਾਂ ਦੇ ਨਿਕਟ ਵਰਤੀ ਸੇਵਕਾਂ ਦਾ ਨਿਸਚਾ ਸੀ ਕਿ ਕਲਗੀਧਰ ਜੀ ਦੱਖਣ ਵਿਚ ਜੋਤੀ ਜੋਤਿ ਨਹੀਂ ਸਮਾਏ ਕਿਉਂਕਿ ਦਸਮੇਸ਼ ਜੀ ਦੇ ਅੰਗ ਸਜਾਏ ਸ਼ਸਤ੍ਰ ਅਤੇ ਸਰੀਰ ਦੀਆਂ ਅਸਥੀਆਂ ਅੰਗੀਠੇ ਵਿਚੋਂ ਨਹੀਂ ਮਿਲੀਆਂ ਅਤੇ ਤਬੇਲੇ ਵਿਚੋਂ ਖਾਸ ਸਵਾਰੀ ਦਾ ਘੋੜਾ ਭੀ ਗਾਇਬ ਹੋ ਗਿਆ ਸੀ, ਗੁਰੂ ਸਾਹਿਬ ਗੁਪਤ ਰੀਤ ਨਾਲ ਪੰਜਾਬ ਵਿਚ ਬਾਬਾ ਅਜਾਪਾਲ ਸਿੰਘ ਨਾਮ ਤੋਂ ਰਹੇ ਹਨ।

ਇਸ ਖਿਆਲ ਦੀ ਪੁਸ਼ਟੀ ਉਹ ਇਸ ਬਾਤ ਤੋਂ ਕਰਦੇ ਕਿ ਬਾਬਾ ਸਾਹਿਬ ਦੀ ਵੱਖੀ ਵਿਚ ਸ਼ਸਤ੍ਰਾਂ ਦਾ ਪੁਰਾਣਾ ਘਾਉ ਅੰਤ ਸਮੇਂ ਵੇਖਿਆ ਗਿਆ ਸੀ ਅਰ ਉਹਨਾਂ ਦੇ ਰਹੁ ਰੀਤ ਅਤੇ ਪ੍ਰਤਾਪ ਆ-ਮਨੁਖੀ ਸੀ ਅਰ ਦੇਸ ਦੀ ਨੀਤਿ ਨਾਲ ਬਾਬਾ ਸਾਹਿਬ ਜੀ ਦਾ ਜ਼ਰੂਰ ਕੋਈ ਸੰਬੰਧ ਸੀ। ਓਹਨਾਂ ਪਾਸ ਵੇਲੇ ਕੁਵੇਲੇ ਅਨੇਕ ਲਿਬਾਸ ਵਿਚ ਕਈ ਸਿੰਘ ਆਉਂਦੇ ਸਨ ਅਰ ਕਈ ਵਾਰ ਪੰਜ ਸਿੰਘਾਂ ਵਿਚੋਂ ਘੋੜੇ ਸਮੇਤ ਕਦੀ ਇਕ ਕਦੇ ਦੋ ਅਸਥਾਨ ਤੋਂ ਗੈਰ ਹਾਜਰ ਬਿਨਾਂ ਕਿਸੇ ਨੂੰ ਖਬਰ ਦਿਤੇ ਰਹਿੰਦੇ ਸਨ। ਅਰ ਅਨੇਕ ਸਿੰਘ ਸ਼ਸਤ੍ਰ ਲੈ ਜਾਇਆ ਕਰਦੇ ਸਨ, ਮੈਂ ਇਸ ਮਾਮਲੇ ਤੇ ਆਪਣੀ ਪੱਕੀ ਰਾਇ ਕਾਇਮ ਨਹੀਂ ਕੀਤੀ।

ਪਰ ਜੇ ਬਾਬਾ ਜੀ ਦੇ ਸੇਵਕਾਂ ਦਾ ਖਿਆਲ ਸਹੀ ਮੰਨ ਲਿਆ ਜਾਵੇ, ਤਾਂ ਬਾਬਾ ਅਜਾਪਾਲ ਸਿੰਘ ਜੀ ਦੀ ਸਾਰੀ ਉਮਰ ੧੪੬ ਵਰ੍ਹੇ ਦੀ ਜੁੜਦੀ ਹੈ। ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸੰਮਤ ੧੭੨੩ ਦਾ ਹੈ। ਅਬਚਲ ਨਗਰ ਦਾ ਕੌਤਕ ਸੰਮਤ ੧੭੬੫ ਵਿਚ ਵਰਤਿਆ ਹੈ। ਅਰ ਬਾਬਾ ਅਜਾਪਾਲ ਸਿੰਘ ਜੀ ਦਾ ਦਿਹਾਂਤ ਜੇਠ ਸੁਦੀ ੫ ਸੰਮਤ ੧੯੬੯ ਨੂੰ ਹੋਇਆ ਹੈ। ਉਪਰ ਲਿਖੇ ਪ੍ਰਸੰਗ ਦੇ ਖੰਡਨ ਮੰਡਨ ਨੂੰ ਛਡ ਕੇ ਬਾਬਾ ਸਾਹਿਬ ਦੀ ਵਿਸਥਾਰ ਨਾਲ ਕਥਾ ਜੋ ਪਿਤਾ ਜੀ ਨੇ ਨੋਟ ਕਰਵਾਈ ਹੈ, ਉਸ ਵਿਚੋਂ ਸੰਖੇਪ ਨਾਲ ਕੁਛ ਉਹ ਪ੍ਰਸੰਗ ਅਗੇ ਲਿਖਦਾ ਹਾਂ, ਜਿਨਾਂ ਤੋਂ ਪੰਥ ਨੂੰ ਕੁਛ ਲਾਭ ਪਹੁੰਚੇ। ਸੰਮਤ ੧੯੭੧ ਤੋਂ ਪਹਿਲੇ ਦਾ ਕੋਈ ਪ੍ਰਸੰਗ ਮੇਰੀ ਨੋਟ ਬੁਕ ਵਿਚ

ਨਹੀਂ ਹੈ। ੧੯੧੨ ਵਿਚ ਰਾਜਪੂਤਾਨੇ ਦੇ ਭਾਦਰਾ ਨਗਰ ਦੇ ਇਕ ਦੁਖੀ ਵਿਪਦਾ ਗ੍ਰਿਸਤ ਰਾਜਪੂਤ ਰਈਸ ਦੀ ਸਹਾਇਤਾ ਦਾ ਪ੍ਰਸੰਗ ਹੈ ਕਿ ਬਾਬਾ ਜੀ ਨੇ ਉਸਦੀ ਜੰਗ ਵਿਚ ਸਹਾਇਤਾ ਕਰਕੇ ਜਾਗੀਰ ਅਤੇ ਗੜ੍ਹੀ ਉਪਰ ਕਬਜਾ ਕਰਵਾਇਆ। ਇਸ ਪਿਛੋਂ ਕਈ ਆਖਦੇ ਹਨ ਕਿ ਬਾਬਾ ਜੀ ਜੀਂਦ ਦੇ ਲਾਗੇ ਕੁਛ ਸਮਾਂ ਰੋਹੀ ਵਿਚ ਰਹੇ ਅਤੇ ਕੁਛ ਕਾਲ ਪਟਿਆਲੇ ਪਾਸ ਝਿੜੀ ਅੰਦਰ ਨਿਵਾਸ ਕੀਤਾ। ਪਰ ਕੋਈ ਚਿੰਨ੍ਹ ਅਥਵਾ ਪ੍ਰਬਲ ਪ੍ਰਮਾਣ ਇਸਦੀ ਪੁਸ਼ਟੀ ਲਈ ਨਹੀਂ ਮਿਲਦਾ। ਬਾਬਾ ਜੀ ਸੰਮਤ ੧੮੩੦ ਵਿਚ ਨਾਭੇ ਆ ਕੇ ਬਿਰਾਜੇ। ਉਸ ਵੇਲੇ ਬਹੁਤ ਛੋਟਾ ਸ਼ਹਿਰ ਕਿਲੇ ਦੇ ਆਸ ਪਾਸ ਸੀ। ਜਿਸ ਥਾਂ ਹੁਣ ਬਾਬਾ ਜੀ ਦਾ ਗੁਰਦੁਆਰਾ ਹੈ, ਇਥੇ ਸੰਘਣਾਂ ਜੰਗਲ ਸੀ, ਪਰ ਇਸ ਤੋਂ ਸ਼ਹਿਰ ਦੀ ਵਿਥ ਢਾਈ ਫਰਲਾਂਗ ਦੇ ਕਰੀਬ ਸੀ।

**ਮਾਤਾ ਪਿਤਾ ਦੀ ਸੇਵਾ**

ਭਾਈ ਰੂਪ ਸਿੰਘ ਵੰਸੀ ਬਾਘ ਸਿੰਘ ਬਾਬਾ ਜੀ ਦੀ ਸੇਵਾ ਵਿਚ ਸੀ। ਇਕ ਪ੍ਰੇਮੀ ਨੱਥਾ ਸਿੰਘ ਤਾ ਜੋ ਦਾ ਵਸਨੀਕ ਪਿਤਾ ਦੀਆਂ ਅਸਥੀਆਂ ਲੈਕੇ ਗੰਗਾ ਨੂੰ ਜਾਂਦਾ ਹੋਇਆ ਨਾਭੇ ਬਾਘ ਸਿੰਘ ਪਾਸ ਬਾਬਾ ਜੀ ਦੀ ਝਿੜੀ ਅੰਦਰ ਠਹਿਰਿਆ।

ਨੱਥਾ ਸਿੰਘ ਬਾਘ ਸਿੰਘ ਨੂੰ ਆਖਿਆ ਕਿ ਜਿਸ ਮਹਾਂਪੁਰਖ ਦੀ ਆਪ ਸੇਵਾ ਕਰਦੇ ਹੋ ਮੈਨੂੰ ਭੀ ਉਸਦਾ ਦਰਸ਼ਨ ਕਰਾਓ।

ਬਾਘ ਸਿੰਘ ਨੱਥਾ ਸਿੰਘ ਨੂੰ ਲੈ ਕੇ ਬਾਬਾ ਜੀ ਦੇ ਦਰ ਪਹੁੰਚਿਆ, ਕੁਛ ਚਿਰ ਪਿਛੋਂ ਬਾਬਾ ਜੀ ਨੇ ਚੌਬਾਰੇ ਉਪਰ ਖਲੋਕੇ ਫੁਰਮਾਇਆ, ਬਾਘ ਸਿੰਘ ਇਹ ਚੰਡਾਲ ਇਥੇ ਕਿਉਂ ਲਿਆਂਦਾ ਹੈ। ਬਾਘ ਸਿੰਘ ਨੇ ਬੇਨਤੀ ਕੀਤੀ ਕਿ ਮਹਾਰਾਜ ਇਹ ਤਾਂ ਜਿਮੀਂਦਾਰ ਸਿੰਘ ਮੇਰਾ ਪ੍ਰੇਮੀ ਹੈ। ਬਾਬਾ ਜੀ ਨੇ ਆਖਿਆ- ਜੋ ਮਾਤਾ ਪਿਤਾ ਦੀ ਸੇਵਾ ਨਹੀਂ ਕਰਦੇ ਉਹ ਚੰਡਾਲ ਹੋਇਆ ਕਰਦੇ ਹਨ। ਫੇਰ ਨੱਥਾ ਸਿੰਘ ਨੂੰ ਹੀ ਸੰਬੋਧਨ ਕਰਕੇ ਬੋਲੇ ਕਿ ਰੋਗੀ ਬਾਪ ਨੂੰ ਛਡ ਕੇ ਤਾਂ ਤੂੰ ਮੇਲੇ ਜਾ ਵੜਿਆ ਅਰ ਉਹ ਵਿਚਾਰਾ ਤਿਹਾਇਆ ਹੀ ਮਰ ਗਿਆ। ਹੁਣ ਹੱਡੀਆਂ ਲੈ ਕੇ ਗੰਗਾ ਨੂੰ ਗਤਿ ਕਰਾਉਣ ਜਾਂਦਾ ਹੈਂ। ਤੂੰ ਭਾਰੀ ਤਨਖਾਹੀਆਂ ਹੈਂ। ਇਹ ਕਹਿਕੇ ਬਾਬਾ ਜੀ ਨੇ ਭਾਈ ਗੁਰਦਾਸ ਜੀ

ਦੀ ਪੌੜੀ ਪੜ੍ਹੀ।

ਪਾਠਕਾਂ ਦੇ ਲਾਭ ਲਈ, ਵਾਰ ੩੭ਵੀਂ ਪਉੜੀ ੧੩ਵੀਂ ਏਥੇ ਲਿਖਦੇ ਹਾਂ:

ਮਾਂ ਪਿਉ ਪਰਹਰ ਸੁਣੈ ਵੇਦ ਭੇਦ ਨ ਜਾਣੇ ਕਥਾ ਕਹਾਣੀ।
ਮਾਂ ਪਿਉ ਪਰਹਰ ਕਰੈ ਤਪ ਵਣ ਖੰਡ ਭੁਲਾ ਫਿਰੈ ਬਿਬਾਣੀ।
ਮਾਂ ਪਿਉ ਪਰਹਰ ਕਰੈ ਪੂਜ ਦੇਵੀ ਦੇਵ ਨ ਸੇਵ ਕਮਾਣੀ।
ਮਾਂ ਪਿਉ ਪਰਹਰ ਨ੍ਹਾਵਣਾ ਅਠਸਠ ਤੀਰਥ ਘੁੰਮਣ ਵਾਣੀ।
ਮਾਂ ਪਿਉ ਪਰਹਰ ਕਰੈ ਦਾਨ ਬੇਈਮਾਨ ਅਗਿਆਨ ਪ੍ਰਾਣੀ।
ਮਾਂ ਪਿਉ ਪਰਹਰ ਵਰਤ ਕਰ ਮਰ ਮਰ ਜੰਮੈ ਭਰਮ ਭੁਲਾਣੀ।
ਗੁਰ ਪਰਮੇਸਰ ਸਾਰ ਨ ਜਾਣੀ।

ਨੱਥਾ ਸਿੰਘ ਨੇ ਨਮਸਕਾਰ ਕਰ ਕੇ ਹਥ ਜੋੜੇ ਅਰ ਬੇਨਤੀ ਕੀਤੀ ਕਿ ਮੈਨੂੰ ਬਖ਼ਸ਼ੋ। ਇਸ ਪਰ ਬਾਬਾ ਜੀ ਹੁਕਮ ਦਿੱਤਾ ਕਿ ਅਸਥੀਆਂ ਜਮੀਨ ਵਿਚ ਗੱਡ ਕੇ ਵਾਪਸ ਘਰ ਨੂੰ ਜਾਹ। ਤੂੰ ਗੁਰਮੁਖੀ ਵਿਦਿਆ ਪੜ੍ਹਿਆ ਹੋਇਆ ਹੈਂ, ਇਸ ਲਈ ਪੰਜ ਬਾਲਕਾਂ ਨੂੰ ਗੁਰਮੁਖੀ ਪੜ੍ਹਾ ਅਤੇ ਗੁਰੂ ਗ੍ਰੰਥ ਸਾਹਿਬ ਦਾ ਪਾਠੀ ਬਣਾ।*

**ਦੁਖੀਆਂ ਦਾ ਦੁਖ ਦੂਰ ਕਰਨਾ**

ਜਿਸ ਮਾਈ ਦਾ ਨਾਉਂ ਉਪਰ ਸੋਢਾ** ਆਇਆ ਹੈ, ਇਹ ਬੁਲਾਡੇ ਦੀ ਵਸਨੀਕ ਸੀ। ਇਸਨੂੰ ਕੁਸ਼ਟ ਰੋਗ ਹੋ ਗਿਆ, ਪਿੰਡ ਤੋਂ ਬਾਹਰ ਝੁੱਗੀ ਵਿਚ ਰਿਹਾ ਕਰਦੀ। ਇਕ ਵਾਰ ਸੰਤ ਫੂਲਾ ਸਿੰਘ ਜੀ ਝੁੱਗੀ ਪਾਸ ਟੋਬੇ ਕਿਨਾਰੇ ਆ ਵਿਰਾਜੇ। ਉਹਨਾਂ ਦੀ ਸੇਵਾ ਵਿਚ ਮਾਈ ਨੇ ਬੇਨਤੀ ਕੀਤੀ ਕਿ ਮੇਰਾ ਦੁਖ

---

* ਬਾਬਾ ਸਾਹਿਬ ਜਦ ਕਿਸੇ ਨੂੰ ਤਨਖਾਹ ਧਰਮ ਡੰਡ ਲਾਉਂਦੇ, ਤਾਂ ਕਦੇ ਰੁਪਏ ਨਹੀਂ ਲਾਉਂਦੇ ਸਨ। ਉਹ ਤਨਖਾਹੀਏ ਨੂੰ ਜਿਸ ਹੁਨਰ ਜਾਂ ਵਿਦਿਆ ਦਾ ਗਿਆਤਾ ਜਾਣਦੇ ਉਸਦੇ ਪ੍ਰਚਾਰ ਦਾ ਉਸ ਤੋਂ ਕੰਮ ਲੈਂਦੇ। ਜੇ ਕੋਈ ਗੁਣ ਤੋਂ ਖਾਲੀ ਹੁੰਦਾ ਉਸਨੂੰ ਕੋਈ ਸਾਧਾਰਨ ਸੇਵਾ ਕਰਨ ਦਾ ਹੁਕਮ ਦਿੰਦੇ।

** 'ਸੋਢਾ' ਬਾਬਾ ਸਰੂਪ ਸਿੰਘ ਜੀ ਨੇ ਇਕ ਵਾਰ ਰਤਨ ਸਿੰਘ ਤੋਂ ਸੁਣਿਆ ਸੀ ਕਿ ਇਸ ਮਾਈ ਦਾ ਅਸਲ ਨਾਉਂ ਨਿਹਾਲ ਕੌਰ ਹੈ।

ਕਿਰਪਾ ਕਰਕੇ ਦੂਰ ਕਰੋ। ਫੂਲਾ ਸਿੰਘ ਜੀ ਨੇ ਆਖਿਆ ਕਿ ਮਹਾਂਪੁਰਖ ਬਾਬਾ ਅਜਾਪਾਲ ਸਿੰਘ ਜੀ ਦੀ ਸਰਨ ਜਾਹ, ਉਹ ਤੈਨੂੰ ਅਰੋਗ ਕਰਨਗੇ। ਸੇਂਢਾ ਬਾਬਾ ਜੀ ਦੀ ਸੇਵਾ ਵਿਚ ਹਾਜਰ ਹੋਈ ਅਰ ਉਹਨਾਂ ਦੀ ਦਇਆ ਨਾਲ ਪੂਰਨ ਅਰੋਗ ਹੋ ਗਈ। ਮਾਈ ਨੇ ਬਾਕੀ ਉਮਰ ਬਾਬਾ ਸਾਹਿਬ ਦੀ ਸੇਵਾ ਕਰਦੇ ਬਿਤਾਈ। ਇਹ 'ਸਿੰਘ ਭੇਸ' ਪਹਿਨਕੇ ਡਿਉਡੀ ਅਗੇ ਦਰਵਾਨ ਹੋ ਕੇ ਰਹਿਆ ਕਰਦੀ ਅਰ ਸੇਵਾ ਪ੍ਰੇਮ ਭਗਤੀ ਭਜਨ ਆਦਿਕ ਦੈਵੀ ਗੁਣਾਂ ਦੀ ਪੁੰਜ ਸੀ। ਬਾਬਾ ਜੀ ਦਾ ਦਵਾਈਆਂ ਨਾਲ ਭਰਿਆ ਇਕ ਝੋਲਾ (ਥੈਲਾ) ਜਿਸ ਨੂੰ ਸਦਾ ਝੋਲਾ ਫੁਰਮਾਇਆ ਕਰਦੇ, ਮਾਈ ਦੇ ਸਪੁਰਦ ਰਹਿੰਦਾ। ਜਦ ਕੋਈ ਰੋਗੀ ਆਉਂਦਾ ਤਾਂ ਉਸ ਵਿਚੋਂ ਜੇਹੀ ਯੋਗ ਹੁੰਦੀ ਬਾਬਾ ਜੀ ਦੇ ਹੁਕਮ ਨਾਲ ਮਾਈ ਸੇਂਢਾ ਔਖਧ ਦਿੰਦੀ, ਇਸ ਤਰ੍ਹਾਂ ਅਨੇਕਾਂ ਦੇ ਅਸਾਧ ਰੋਗ ਦੂਰ ਹੋਏ।

**ਅਨੰਦ ਸੰਸਕਾਰ**

ਬਾਬਾ ਸਰੂਪ ਸਿੰਘ ਜੀ ਨੇ ਦੋ ਅਨੰਦ ਵਿਆਹ ਬਾਬਾ ਜੀ ਦੀ ਹਜ਼ੂਰੀ ਵਿਚ ਹੁੰਦੇ ਜੁਦੇ ਜੁਦੇ ਸਮੇਂ ਅੱਖੀਂ ਵੇਖੇ। ਇਕ ਰਤਨ ਸਿੰਘ ਦੀ ਪੁਤਰੀ ਅਨੰਦ ਕੌਰ ਦਾ ਦੂਜਾ ਸੁਖਾ ਸਿੰਘ ਦੀ ਬੇਟੀ ਪ੍ਰੇਮ ਕੌਰ ਦਾ। ਪਿਤਾ ਜੀ ਦੀ ਬੇਨਤੀ ਪਰ ਬਾਬਾ ਸਾਹਿਬ ਨੇ ਵਰ ਅਤੇ ਕੰਨਿਆਂ ਨੂੰ ਪੇਸ਼ ਕਰਨ ਦਾ ਹੁਕਮ ਦਿਤਾ। ਜਦ ਦੋਵੇਂ ਪੇਸ਼ ਹੋਏ ਤਾਂ ਮਾਈ ਸੇਂਢਾ ਦੀ ਮਾਰਫਤ ਦੋਹਾਂ ਨੂੰ ਪੁਛਿਆ ਕਿ ਤੁਸੀਂ ਮਾਈ ਬਾਪ ਦੀ ਇਛਿਆ ਅਨੁਸਾਰ ਸਬੰਧ ਕਰਦੇ ਹੋ ਜਾਂ ਆਪਣੀ ਪ੍ਰਸੰਨਤਾ ਨਾਲ ਕਰਦੇ ਹੋ। ਤਦ ਉਹਨਾਂ ਉਤਰ ਦਿੱਤਾ ਕਿ ਅਸੀਂ ਮਾਤਾ ਪਿਤਾ ਨਾਲ ਸੰਮਤੀ ਰਖਦੇ ਹਾਂ, ਤਾਂ ਬਾਬਾ ਸਾਹਿਬ ਨੇ ਹੁਕਮ ਦਿਤਾ ਕਿ ਅਗਲੇ ਦਿਨ ਅੰਮ੍ਰਿਤ ਵੇਲੇ ਹਾਜਰ ਹੋ ਜਾਉ। ਆਸਾ ਦੀ ਵਾਰ ਪਿਛੋਂ ਦੀਵਾਨ ਵਿਚ ਅਰਦਾਸ ਹੋਈ ਕਿ ਅਮਕਾ ਸਿੰਘ ਆਪਣੀ ਪੁਤਰੀ ਨੂੰ ਅਮਕੇ ਸਿੰਘ ਨੂੰ ਗੁਰੂ ਸਿੰਘ ਜੀ ਦੇ ਦਿਵਾਨ ਵਿਚ ਗ੍ਰਿਹਸਤ ਧਰਮ ਲਈ ਅਰਪਨ ਕਰਦਾ ਹੈ। ਦੋਹਾਂ ਨੂੰ ਸਤਿਗੁਰੂ ਦੇ ਹੁਕਮਾਂ ਉਤੇ ਦ੍ਰਿੜ੍ਹ ਰਹਿਣ ਦੀ ਸਿਖਿਆ ਦਿੱਤੀ ਜਾਂਦੀ ਹੈ। ਅਰਦਾਸ ਪਿਛੋਂ ਅਨੰਦ ਬਾਣੀ ਦਾ ਕੀਰਤਨ ਹੋ ਕੇ ਪ੍ਰਸਾਦ ਵਰਤਿਆ।

ਏਨਾਂ ਦੋਹਾਂ ਮੌਕਿਆਂ ਤੇ ਹਥ ਲੇਵੇਂ ਗੰਠ ਜੋੜਾਂ ਅਤੇ ਲਾਵਾਂ ਆਦਿਕ ਕੋਈ ਰੀਤ ਨਹੀਂ ਹੋਈ। ਕੇਵਲ ਅਰਦਾਸ ਅਤੇ ਅਨੰਦ ਦਾ ਪਾਠ ਹੀ ਹੋਇਆ।

### ਕੰਨਿਆਂ ਦੇ ਧਨ ਦਾ ਨਿਖੇਧ

ਨਿਸ਼ਾਨ ਵਾਲੀ ਮਿਸਲ ਦਾ ਸਰਦਾਰ........ਸਿੰਘ ਬਾਬਾ ਜੀ ਦੇ ਦਰਸ਼ਨ ਨੂੰ ਕਈ ਦਿਨ ਆਉਂਦਾ ਰਿਹਾ, ਦਰਸ਼ਨ ਨਹੀਂ ਹੋਇਆ। ਇਕ ਦਿਨ ਮਾਈ ਸੋਢਾ ਨੇ ਅਰਜ ਕਰੀ ਕਿ ਮਹਾਰਾਜ......ਸਿੰਘ ਬਹੁਤ ਵਾਰ ਦਰਸ਼ਨ ਲਈ ਆਇਆ ਹੈ, ਪਰ ਨਿਰਾਸਾ ਜਾਂਦਾ ਹੈ। ਬਾਬਾ ਸਾਹਿਬ ਨੇ ਫੁਰਮਾਇਆ ਕਿ ਉਹ ਕੰਜਰ ਸਾਡੇ ਦਰਸ਼ਨ ਦਾ ਅਧਿਕਾਰੀ ਨਹੀਂ, ਉਸਨੇ ਰਾਜਾ.......ਨੂੰ ਜਾਗੀਰ ਦੇ ਲਾਲਚ ਨੂੰ ਆਪਣੀ ਪੁੱਤਰੀ ਦਿੱਤੀ ਹੈ।

### ਕੀਰਤਨ

ਬਾਬਾ ਜੀ ਦੇ ਦਰਬਾਰ ਕੀਰਤਨ ਕਰਨ ਲਈ ਰਾਗੀ ਰੱਖੇ ਹੋਏ ਨਹੀਂ ਸਨ। ਹਜ਼ੂਰੀ ਸਿੰਘ ਅਤੇ ਸੇਵਕ ਮਿਲ ਕੇ ਆਸਾ ਦੀ ਵਾਰ ਦਾ ਕੀਰਤਨ ਕਰਦੇ। ਪਰ ਜੇ ਕਦੇ ਕੋਈ ਰਾਗੀ ਰਬਾਬੀ ਆ ਜਾਵੇ ਤਾਂ ਨਿਸ਼ਾਨ ਸਾਹਿਬ ਪਾਸ ਬੈਠ ਕੇ ਕੀਰਤਨ ਕਰਦਾ, ਜਿਸ ਨੂੰ ਕਦੇ ਕਦੇ ਚੌਥਾਰੇ ਤੇ ਖਲੋ ਕੇ ਤੇ ਬਾਬਾ ਜੀ ਭੀ ਸੁਣਦੇ। **ਬਾਬਾ ਜੀ ਰਬਾਬ ਅਤੇ ਸਰੰਦੇ ਬਿਨਾਂ ਹੋਰ ਤੰਬੂਰਾ ਸਤਾਰ ਆਦਿ ਸਾਜ ਵੇਖਕੇ ਪ੍ਰਸੰਨ ਨਹੀਂ ਹੁੰਦੇ ਸਨ।** ਇਕ ਦਿਨ ਇਕ ਰਬਾਬੀ ਨੂੰ ਜਿਸਨੇ ਸ਼ਬਦ ਗਾਉਣ ਸਮੇਂ ਟੇਕ ਆਪਣੀ ਵਲੋਂ ਲਾਈ ਸੀ ਬਾਬਾ ਜੀ ਨੇ ਦੀਵਾਨ ਵਿਚੋਂ ਉਠਵਾ ਦਿੱਤਾ ਸੀ। ਉਹਨਾਂ ਨੇ ਫੁਰਮਾਇਆ ਕਿ ਗੁਰਬਾਣੀ ਵਿਚ ਜੋ (ਰਹਾਉ) ਹੈ ਉਹ ਹੀ ਉਤਮ ਟੇਕ ਹੈ। ਜੋ ਉਸ ਬਿਨਾਂ ਹੋਰ ਟੇਕ (ਰਹਾਉ) ਵਰਤਦਾ ਹੈ। ਅਥਵਾ ਇਕ ਅੱਖਰ ਵਾਧੂ ਜੋੜਦਾ ਹੈ ਉਹ ਤਨਖਾਹੀਆ ਅਤੇ ਮਨਮਤੀਆ ਹੈ ਅਤੇ ਜੋ ਉਸਦਾ ਕੀਰਤਨ ਸੁਣਦਾ ਹੈ, ਉਹ ਅਗਿਆਨੀ ਸਿਖ ਹੈ।

### ਸੁਖਣਾਂ ਮੰਨਤ

ਇਕ ਦਿਨ ਸਰਹਿੰਦ ਨਿਵਾਸੀ ਪ੍ਰੇਮ ਸਿੰਘ ਸਵਾ ਸੌ ਰੁਪੈਇਆ ਲੈ ਕੇ ਬਾਬਾ ਜੀ ਦੀ ਹਜ਼ੂਰੀ ਵਿਚ ਹਾਜਰ ਹੋਇਆ ਅਰ ਅਰਜ ਕੀਤੀ ਕਿ ਮੇਰੇ ਪੁਤਰ ਦੇ ਪ੍ਰਾਣ ਤਾਪ ਰੋਗ ਤੋਂ ਆਪਦੀ ਕ੍ਰਿਪਾ ਨਾਲ ਬਚੇ ਹਨ, ਮੈਂ ਆਪਦੀ ਮੰਨਤ ਮੰਨੀ ਸੀ ਜੋ ਹੁਣ ਪੇਸ਼ ਕਰਦਾ ਹਾਂ। ਬਾਬਾ ਸਾਹਿਬ ਨੇ ਫੁਰਮਾਇਆ

ਕਿ ਇਸ ਤਰ੍ਹਾਂ ਮੰਨਤ (ਸੁਖਣਾ) ਕਰਨੀ ਅਤੇ ਲੈਣੀ ਗੁਰੂ ਸਿੰਘ ਜੀ ਨੇ ਵਰਜੀ ਹੈ। ਕਿਸੇ ਕਾਰਜ ਦੀ ਸਿਧੀ ਲਈ ਕਰਤਾਰ ਅਗੇ ਅਰਦਾਸ ਕਰਨੀ ਅਤੇ ਗੁਰਮੁਖਾਂ ਤੋਂ ਕਰਾਉਣੀ ਅਤੇ ਕਾਰਜ ਸਿਧੀ ਹੋਣ ਤੋਂ ਸ਼ੁਕਰਾਨਾ ਕਰਦੇ ਹੋਏ ਭੇਟਾ ਅਰਪਣੀ ਨਿਖੇਧੀ ਨਹੀਂ ਪਰ ਇਹ ਕਹਿਣਾ ਕਿ ਜੇ ਆਹ ਕੰਮ ਹੋ ਜਾਵੇ ਤਾਂ ਮੈਂ ਏਤਨੀ ਰਕਮ ਦੇਵਾਂਗਾ-ਆਦਿਕ ਸਿਖੀ ਨਿਯਮਾਂ ਤੋਂ ਵਿਰੁਧ ਹੈ। ਪ੍ਰੇਮ ਸਿੰਘ ਨੂੰ ਹੁਕਮ ਹੋਇਆ ਕਿ ਸਵਾ ਸੌ ਰੁਪਿਇਆ ਗੁਰਦੁਆਰੇ ਫਤੇਗੜ੍ਹ ਦੇ ਲੰਗਰ ਲਈ ਜਾ ਕੇ ਦੇਵੇ।

ਬਾਬਾ ਅਜਾਪਾਲ ਸਿੰਘ ਜੀ ਮਲੀਨਤਾ ਦੇ ਵਡੇ ਵਿਰੋਧੀ ਸਨ, ਜੋ ਬਸਤ੍ਰ ਸ਼ਸਤ੍ਰ ਘੋੜੇ ਦਾ ਸਾਜ ਆਦਿਕ ਜਰਾ ਭੀ ਮਲੀਨ ਦੇਖਦੇ ਤਾਂ ਬਹੁਤ ਤਾੜਨਾ ਕਰਦੇ, ਇਕ ਦਿਨ ਧੁਪ ਸੇਕਦਾ ਹੋਇਆ ਕੇਸਰਾ ਸਿੰਘ ਆਪਣਾ ਕੁੜਤਾ ਲਾਹ ਕੇ ਜੂੰਆਂ ਮਾਰ ਰਿਹਾ ਸੀ। ਬਾਬਾ ਸਾਹਿਬ ਨੇ ਹੁਕਮ ਦਿੱਤਾ ਕਿ ਇਸ ਘੋਰੀ ਦੇ ਪੰਜ ਚਾਬਕ ਪਿਠ ਤੇ ਮਾਰੋ। ਇਸ ਹੁਕਮ ਦੀ ਫੌਰਨ ਤਮੀਲ ਹੋਈ। ਕੇਸਰਾ ਸਿੰਘ ਬਹੁਤ ਰੋਇਆ ਅਤੇ ਬੇਨਤੀ ਕੀਤੀ ਕਿ ਮੇਰਾ ਏਨਾ ਅਪਰਾਧ ਨਹੀਂ ਸੀ। ਬਾਬਾ ਸਾਹਿਬ ਨੇ ਫੁਰਮਾਇਆ ਕਿ ਤੇਰਾ ਥੋੜ੍ਹੀ ਸਜ਼ਾ ਨਾਲ ਹੀ ਛੁਟਕਾਰਾ ਹੋ ਗਿਆ ਹੈ। ਗੁਰੂ ਜੀ ਨੇ ਸਰੀਰ ਅਤੇ ਬਸਤਰ ਮੈਲਾ ਰਖਣ ਵਾਲੇ ਸਿਖ ਨੂੰ ਤਨਖਾਹੀਆ ਅਤੇ ਦੰਡ ਯੋਗ ਠਹਿਰਾਇਆ ਹੈ।

**ਬਾਬਾ ਜੀ ਨੂੰ ਸੰਕਲਪ ਤੇ ਪੂਰਨ ਨਿਸਚਾ ਹੋਣ**

ਬਾਬਾ ਸਰੂਪ ਸਿੰਘ ਜੀ ਡੇਰੇ ਦੀ ਬੜੀ ਪ੍ਰੇਮ ਨਾਲ ਸੇਵਾ ਕਰਦੇ। ਸਵਾ ਪਹਿਰ ਦੇ ਅੰਮ੍ਰਿਤ ਵੇਲੇ ਉਠਕੇ ਸਾਰੇ ਝਾੜੂ ਦੇਣਾ। ਘੋੜਿਆਂ ਦੀ ਮਾਲਸ਼ ਕਰਨੀ। ਟਿਬਿਆਂ ਤੋਂ ਰੋਜ ਰੇਤੇ ਦੀ ਪੰਡ ਰਾਕੀਆਂ ਦੇ ਹੇਠ ਬਛਾਉਣ ਵਾਸਤੇ, ਬੀੜ ਤੇ ਰਾਕੀਆਂ ਵਾਸਤੇ ਤਕੜੀ ਪੰਡ ਖੱਬਲ ਦੀ ਲਿਆਉਂਦੇ। ਹੋਰ ਜੋ ਸੇਵਾ ਹੁੰਦੀ ਪ੍ਰੇਮ ਨਾਲ ਕਰਦੇ। ਇਕ ਦਿਨ ਬਾਬਾ ਸਰੂਪ ਸਿੰਘ ਜੀ ਦੇ ਚਿਤ ਵਿਚ ਫੁਰਨਾ ਫੁਰਿਆ ਕਿ ਬਾਬਾ ਸਾਹਿਬ ਜੀ ਦਸਮ ਗੁਰੂ ਜੀ ਹਨ ਜਾਂ ਸਾਹਿਬਜਾਦੇ ਹਨ, ਅਰਜ ਕਰੀਏ ਪਰ ਸੰਗਦੇ ਪੁਛ ਨਾ ਸਕਣ। ਏਸ ਤਰ੍ਹਾਂ ਦਾ ਫੁਰਨਾ ਕਈ ਵਾਰ ਫੁਰਿਆ ਸੀ। ਪਰ ਉਸ ਦਿਨ ਬੜਾ ਤੀਬਰ ਫੁਰਿਆ। ਉਤੋਂ ਬਾਬਾ ਸਾਹਿਬ ਜੀ ਨੇ ਚੁਬਾਰੇ ਤੋਂ ਹਾਕ ਮਾਰੀ। ਰੀ ਸੋਚਾਂ

ਸਰੂਪ ਸਿੰਘ ਜੀ ਨੂੰ ਉਪਰ ਸਾਡੇ ਪਾਸ ਭੇਜ ਦਿਉ। ਮਾਈ ਸੇਵਾਂ ਜਾ ਕੇ ਬਾਬਾ ਸਰੂਪ ਸਿੰਘ ਜੀ ਨੂੰ ਕਹਿਆ, ਮਹਾਰਾਜ ਆਪ ਨੂੰ ਉਤੇ ਚੁਬਾਰੇ ਪਰ ਬੁਲੌਂਦੇ ਹਨ। ਬਾਬਾ ਸਰੂਪ ਸਿੰਘ ਜੀ ਉਪਰ ਗਏ, ਜਾ ਕੇ ਬਾਬਾ ਸਾਹਿਬ ਜੀ ਕੇ ਚਰਨਾਂ 'ਚ ਮੱਥਾ ਟੇਕਿਆ। ਉਸ ਵਕਤ ਬਾਬਾ ਸਾਹਿਬ ਜੀ ਪਲੰਘ ਪਰ ਬਰਾਜ ਰਹੇ ਸੇ। ਬਾਬਾ ਸਰੂਪ ਸਿੰਘ ਜੀ ਮਥਾ ਟੇਕ ਕੇ ਦੋਨੋ ਹਥ ਜੋੜ ਕਰ ਖੜ੍ਹੇ ਹੋ ਗਏ ਅਤੇ ਅਰਜ ਕੀਤੀ ਮਹਾਰਾਜ ਜੀ ਦਾਸ ਨੂੰ ਕੀ ਹੁਕਮ ਹੈ। ਬਾਬਾ ਸਾਹਿਬ ਫੁਰਮਾਇਆ, ਸਾਡੇ ਖੁਰਕ ਹੁੰਦੀ ਹੈ, ਆਪ ਦੇਖੋ ਕੋਈ ਜੀਅ ਨ ਹੋਵੇ। ਬਾਬਾ ਸਰੂਪ ਸਿੰਘ ਜੀ ਪਲੰਘ ਦੇ ਕੋਲ ਬੈਠ ਕੇ ਦੇਖਣ ਲੱਗੇ। ਬੜੇ ਬਾਬਾ ਜੀ ਦੇ ਸਰੀਰ ਪਰ ਬੜੇ ਬੜੇ ਕੇਸ ਸਨ। ਜੀਅ ਤਾਂ ਕੋਈ ਮਿਲਿਆ ਨਹੀਂ। ਪਰ ਬੱਖੀ ਪਰ ਬੜਾ ਭਾਰੀ ਘਾਉ ਦੇਖਿਆ ਬੜੇ ਸ਼ਸਤ੍ਰ ਦਾ ਘਾਉ ਲਗਿਆਵਾ ਜ਼ਖ਼ਮ ਮਿਲਿਆਵਾ- ਘਾਉ ਨੂੰ ਵੇਖ ਕੇ ਬਾਬਾ ਸਰੂਪ ਸਿੰਘ ਜੀ ਅਰਜ ਕੀਤੀ। ਮਹਾਰਾਜ ਜੀ ਇਹ ਘਾਉ ਕਿਥੇ ਲਗਿਆ ਹੈ। ਸੁਣਕੇ ਬਾਬਾ ਸਾਹਿਬ ਜੀ ਨੇ ਫੁਰਮਾਇਆ।

**"ਇਹ ਉਹੀ ਘਾਉ ਹੈ ਜੋ ਦੱਖਨ ਮੈ ਪਠਾਨ ਨੇ ਮਾਰਿਆ ਸੀ।"**

ਇਹ ਸੁਣ ਕੇ ਬਾਬਾ ਸਰੂਪ ਸਿੰਘ ਜੀ ਨੂੰ ਨਿਸਚਾ ਹੋ ਗਿਆ ਕਿ ਕਲਗੀਧਰ ਦਸਮੇ ਪਾਤਸ਼ਾਹ ਪੰਥ ਦੇ ਬਾਲੀ ਹਨ। ਫਿਰ ਕਦੇ ਮਨ ਨਹੀਂ ਡੋਲਿਆ। ਚਰਨਾਂ 'ਚ ਨਮਸਕਾਰ ਕਰਦੇ ਹੇਠਾਂ ਉਤਰ ਆਏ।

**ਮਹਾਰਾਜ ਜੀ ਦੀ ਸਵਾਰੀ ਲੁਧਿਆਣੇ ਗਈ**

ਇਕ ਦਿਨ ਭਾਈ ਕਾ ਬਾਘ ਸਿੰਘ ਕੰਘਾ ਕਰ ਰਹਿਆ ਸੀ। ਜਿਥੇ ਹੁਣ ਦੇਗ ਦੇ ਖੂੰਜੇ ਨਿੰਮ ਹੈ। ਇਹ ਟੀਕਮ ਦਾਸ ਦੀ ਬਟ ਸੀ ਏਥੇ ਖੜਾ ਕੰਘਾ ਕਰਦਾ ਸੀ। ਦੂਈ ਤਰਫੋਂ ਦੋ ਕੋਤਲ ਜਿਨਾਂ ਪਰ ਸੋਨੇ ਦਾ ਬਹੁਤ ਬੜੀਆ ਸਾਜ ਪਾਇਆ ਵਾ ਮੂਰੇ ਸਾਈਸਾਂ ਦੇ ਹਥ ਫੜੇ ਵੇ ਛਮ ਛਮ ਕਰਦੇ ਅੰਦਰ ਨੂੰ ਚਲੇ ਗਏ। ਅਤੇ ਪੰਜ ਨਗੋਰੀ ਬੈਲ ਜਿਨਾਂ ਪਰ ਸੁਨੈਰੀ ਝੁਲ ਸਿੰਗਾਂ ਪਰ ਸਨੈਰੀ ਛੱਲੇ ਚੜੇ ਵੇ। ਜਗਮਗ ਕਰਦੇ ਅੰਦਰ ਚਲੇ ਗਏ। ਅੰਤ ਪੰਜ ਛੇ ਸਿੰਘ ਤੇ ਅੜਦਲ ਦੇ ਸਵਾਰ। ਸਭ ਦੇ ਬਹੁਤ ਉਮਦੇ ਸਾਜ ਪਾਇਆਵਾ ਅੰਦਰ ਨੂੰ ਚਲੇ ਗਏ। ਸੂਰਜ ਜੈਸੀ ਚਮਕ। ਇਨ੍ਹਾਂ ਸਭ ਤੋਂ ਬਾਦ ਇਕ ਸਿੰਘ

ਹੋਰ ਆਇਆ। ਕਮਰ ਕਸਾ ਕੀਤਾ ਵਾ ਤੇ ਸ਼ਸਤ੍ਰ ਦਾ ਮਿਆਨ ਪਿਛੋਂ ਟੁਟਿਆਵਾ ਉਹ ਸਿੰਘ ਆਇਆ। ਭਾਈ ਬਾਘ ਸਿੰਘ ਬੜਾ ਹੈਰਾਨ ਹੋਇਆ ਦੇਖ ਰਹਿਆ ਹੈ। ਜੋ ਪਿਛੋਂ ਸਿੰਘ ਆਇਆ। ਉਸਨੇ ਆ ਕੇ ਕਹਿਆ ਭਾਈ ਸਿੰਘਾ ਗੁਰੂ ਜੀ ਦੀ ਸਵਾਰੀ ਅੰਦਰ ਨੂੰ ਚਲੀ ਗਈ ਹੈ। ਤੈਨੇ ਦੇਖੀ ਹੈ। ਬਾਘ ਸਿੰਘ ਜੀ ਨੇ ਹੈਰਾਨ ਹੋ ਕੇ ਕਹਿਆ ਖਾਲਸਾ ਜੀ ਗੁਰੂ ਸਿੰਘ ਜੀ ਦੀ ਸਵਾਰੀ ਕਹਾਂ ਕੋ ਚਲੀ ਹੈ। ਓਸ ਸਿੰਘ ਨੇ ਕਹਿਆ, ਦੋ ਘੜੀ ਅੰਦਰ ਠਹਿਰ ਕੇ ਗੁਰੂ ਸਿੰਘ ਜੀ ਦੀ ਸਵਾਰੀ ਲੁਧਿਆਣੇ ਕੋ ਜਾਊਗੀ। ਅੰਗਰੇਜ਼ਾਂ ਨੂੰ ਕਹਿਣ ਵਾਸਤੇ ਕਿ ਤੁਮ ਲੁਧਿਆਣੇ ਹੀ ਠਹਿਰੋ। ਅਗੇ ਹਾਲ ਨਹੀਂ ਜਾਣਾ। ਇਹ ਕਹਿਕੇ ਉਹ ਸਿੰਘ ਭੀ ਅੰਦਰ ਚਲਾ ਗਿਆ। ਯੇਹ ਬਾਤ ਬਾਘ ਸਿੰਘ ਸੁਨ ਕੇ ਹੈਰਾਨ ਹੋ ਗਿਆ। ਕੰਘਾ ਕਰਨਾ ਭੀ ਭੁਲ ਗਿਆ। ਔਰ ਯੇਹ ਵਿਚਾਰਦਾ ਹੈ। ਜਦ ਗੁਰੂ ਸਿੰਘ ਜੀ ਦੀ ਸਵਾਰੀ ਬਾਹਰ ਨੂੰ ਜਾਵੇਗੀ ਤਬ ਦੇਖੂੰਗਾ। ਦੋ ਘੜੀ ਬਾਦ ਬਾਬਾ ਸਾਹਿਬ ਜੀ ਉਪਰ ਸੇ ਉਤਰਕੇ ਬਾਹਰ ਨੂੰ ਆਏ। ਓਸ ਵਕਤ ਮਹਾਰਾਜ ਦਾ ਤੇਜ ਸੂਰਜ ਜੈਸਾ ਥਾ। ਬਾਘ ਸਿੰਘ ਸਾਹਮਣੇ ਦੇਖ ਨਹੀਂ ਸਕਿਆ।

ਬਾਬਾ ਸਾਹਿਬ ਜੀ ਬਾਘ ਸਿੰਘ ਦੇ ਪਿਛੋਂ ਦੀ ਹੋਕੇ ਦੂਈ ਤਰਫ ਨੂੰ ਤਸ਼ਰੀਫ ਲੈ ਗਏ। ਜਾਂਦੇ ਵੇ ਫੁਰਮਾਇਆ, ਬਾਘ ਸਿੰਘ ਸੋਚ ਨਹੀਂ ਕਰੀਦੀ। ਇਹ ਕਹਿ ਕੇ ਗਾਹਾਂ ਨੂੰ ਤਸ਼ਰੀਫ ਲੈ ਗਏ। ਦੋ ਘੜੀ ਬਾਦ ਜਬ ਵਾਪਸ ਆਏ ਤੇ ਵੈਸਾ ਦਰਸ਼ਨ ਹੂਆ ਜੈਸਾ ਅਗੇ ਦਰਸ਼ਨ ਹੁੰਦਾ ਸੀ। ਮਹਾਰਾਜ ਅੰਦਰ ਨੂੰ ਤਸ਼ਰੀਫ ਲੈ ਗਏ।

ਨੰਦੇੜ ਵਿਚੋਂ ਸਹੀ ਸਲਾਮਤ ਨਿਕਲ ਜਾਣ ਅਤੇ ਫਿਰ ਦੋ ਰਾਜਪੂਤ ਸਰਦਾਰਾਂ ਨੂੰ ਬੰਦੀ ਖਾਨੇ ਵਿਚੋਂ ਕੱਢ ਲਿਜਾਣ ਦੇ ਇਤਿਹਾਸਕ ਪਰਮਾਣਾਂ ਤੋਂ ਬਾਅਦ ਉਪਰੋਕਤ ਇਤਿਹਾਸ ਦੇ ਅਣਲਿਖੇ, ਪੱਤਰਿਆਂ ਤੋਂ ਸਹਿਜ ਹੀ ਇਹ ਗੱਲ ਸਿਧ ਹੋ ਜਾਂਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਇਕ ਲੰਮੇ ਅਰਸੇ ਤਕ ਗੁਪਤ ਪ੍ਰਗਟ ਜਾਂ ਭਿੰਨ ਭਿੰਨ ਰੂਪਾਂ ਵਿਚ ਅਨਥਕ ਸੰਗ੍ਰਾਮ ਕਰਦੇ ਰਹੇ।

ਆਪ ਦੀਆਂ ਇਸ ਸਮੇਂ ਦੀਆਂ ਸਰਗਰਮੀਆਂ ਦੀ ਸਪਸ਼ਟ ਘਟਨਾਵਲੀ ਭਾਵੇਂ ਅੱਜ ਵੀ ਸਾਡੇ ਸਾਹਮਣੇ ਨਹੀਂ, ਪਰ ਉਨ੍ਹਾਂ ਸਰਗਰਮੀਆਂ ਦਾ ਸੂਤ੍ਰ

ਜ਼ਰੂਰ ਮਿਲਦਾ ਹੈ। ਸਿਖ ਇਤਿਹਾਸ ਦੇ ਖੋਜੀ ਜੇ ਸਵਾਰਥ ਬੁੱਧੀ ਵਸ ਜਾਂ ਅੰਗਰੇਜ਼ਾਂ ਦੀ ਖ਼ੁਸ਼ਨੂਦੀ ਹਾਸਿਲ ਕਰਨ ਖ਼ਾਤਰ ਇਤਿਹਾਸ ਦਾ ਮੂੰਹ ਨਾ ਵਿਗਾੜਦੇ ਅਤੇ ਇਤਿਹਾਸਕ ਖੋਜ ਨੂੰ ਜਾਰੀ ਰਖਦੇ ਤਾਂ ਨਿਸ਼ਚੇ ਹੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਅਦ ਦੀਆਂ ਸਰਗਰਮੀਆਂ ਦਾ ਸਪਸ਼ਟ ਇਤਿਹਾਸ ਵੀ ਲੱਭ ਲੈਂਦੇ। ਪਰ ਇੰਜ ਹੋ ਨਹੀਂ ਸਕਿਆ ਸਗੋਂ ਗਿਆਨੀ ਗਿਆਨ ਸਿੰਘ ਜੀ ਜਿਹੇ ਜਿਨ੍ਹਾਂ ਇਤਿਹਾਸਕਾਰਾਂ ਨੇ ਇਤਿਹਾਸ ਦਾ ਮੂੰਹ ਮੱਥਾ ਬਣਾਉਣ ਦਾ ਜਤਨ ਕੀਤਾ ਸੀ ਉਨ੍ਹਾਂ ਨੂੰ ਵੀ ਉਸ ਜ਼ਮਾਨੇ ਦੇ ਸਿੰਘ ਸਭਾਈ ਚੌਧਰੀਆਂ ਨੇ ਇੰਜ ਤੰਗ ਕਰ ਦਿੱਤਾ ਕਿ ਮੁੜ ਉਹ ਇਸ ਕੰਮ ਲਈ ਉਤਸ਼ਾਹ ਹੀ ਨਹੀਂ ਕਾਇਮ ਰਖ ਸਕੇ।

ਸਿੰਘ ਸਭਾਈ ਚੌਧਰੀਆਂ ਵਲੋਂ ਇਤਿਹਾਸ ਦਾ ਮੂੰਹ ਵਿਗਾੜਨ ਅਤੇ ਗਿਆਨੀ ਗਿਆਨ ਸਿੰਘ ਜੀ ਜਿਹੇ ਨਿਰਪੱਖ ਇਤਿਹਾਸਕਾਰਾਂ ਨੂੰ ਤੰਗ ਕਰਨ ਦਾ ਮੂਲ ਤੇ ਸਪਸ਼ਟ ਕਾਰਨ ਅੰਗ੍ਰੇਜ਼ਾਂ ਵਲੋਂ ਨਾਮਧਾਰੀ ਲਹਿਰ ਤੋਂ ਭੈ ਅਤੇ ਸਿੰਘ ਸਭਾਈਆਂ ਵਲੋਂ ਨਾਮਧਾਰੀਆਂ ਦੇ ਵਿਰੁਧ ਤੇ ਅੰਗ੍ਰੇਜ਼ਾਂ ਦੇ ਹੱਕ ਵਿਚ ਜਬਰਦਸਤ ਅੰਦੋਲਨ ਚਲਾ ਕੇ ਉਨ੍ਹਾਂ ਦੀਆਂ ਨਜ਼ਰਾਂ ਵਿਚ ਵਫ਼ਾਦਾਰ ਬਣਨਾ ਹੀ ਸੀ। ਇਸ ਸਿਲਸਿਲੇ ਵਿਚ ਉਪਰੋਕਤ ਚੌਧਰੀਆਂ ਦੇ ਜਤਨਾਂ ਵਿਚ ਕਿਸੇ ਸਮੇਂ ਵੀ ਢਿਲ ਨਹੀਂ ਆਈ। ਗਿਆਨੀ ਗਿਆਨ ਸਿੰਘ ਜੀ ਨੂੰ ਪ੍ਰੇਸ਼ਾਨ ਹਰਾਸ ਕਰਨ ਤੋਂ ਬਾਅਦ ਇਨ੍ਹਾਂ ਨੇ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਉਪਰ ਵੀ ਅਜਿਹਾ ਦਬਾਓ ਪਾਇਆ ਕਿ ਉਨ੍ਹਾਂ ਨੂੰ ਉਨ੍ਹਾਂ ਦੀਆਂ ਆਪਣੀਆਂ ਹੀ ਲਿਖਤਾਂ ਵਿਰੁਧ ਬਿਆਨ ਦੇਣ ਲਈ ਮਜ਼ਬੂਰ ਕਰ ਦਿੱਤਾ।

ਇਤਿਹਾਸ ਦਾ ਮੂੰਹ ਵਿਗਾੜਨ ਅਤੇ ਇਤਿਹਾਸਕਾਰਾਂ ਨੂੰ ਤੰਗ ਕਰਨ ਦੇ ਬਾਵਜੂਦ ਇਤਿਹਾਸ ਦਾ ਇਕ ਸਿਲਸਿਲੇਵਾਰ ਸੂਤ੍ਰ ਫਿਰ ਵੀ ਕਾਇਮ ਰਿਹਾ ਤੇ ਉਸ ਤੋਂ ਹੀ ਸਾਡੇ ਸਾਹਮਣੇ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਲੰਮੇ ਸਮੇਂ ਬਾਅਦ ਗੁਰੂ ਬਾਲਕ ਸਿੰਘ ਜੀ ਨੂੰ ਗੁਰ-ਗੱਦੀ ਅਰਪਨ ਕੀਤੀ।

ਇਸ ਸਿਲਸਿਲੇ ਵਿਚ ਸਾਡੇ ਸਾਹਮਣੇ ਦੋ ਇਤਿਹਾਸਕਾਰਾਂ ਦੀਆਂ ਲਿਖਤਾਂ ਹਨ:-

(੧) ਤਖ਼ਤ ਪਟਨਾ ਸਾਹਿਬ ਦੇ ਮਹੰਤ ਸੁਮੇਰ ਸਿੰਘ ਜੀ ਦਾ ਗ੍ਰੰਥ "ਗੁਰੂ ਬਿਲਾਸ" ਅਤੇ

(੨) ਗਿਆਨੀ ਗਿਆਨ ਸਿੰਘ ਜੀ ਕ੍ਰਿਤ- 'ਪੰਥ ਪ੍ਰਕਾਸ਼'।

ਮਹੰਤ ਸੁਮੇਰ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦਾ ਪਿਸ਼ੌਰ ਜਾਣ ਦਾ ਵਿਰਤਾਂਤ ਲਿਖਦੇ ਹਨ-ਜੋ ਕਿ ਨੰਦੇੜ ਕਾਂਡ ਤੋਂ ਬਾਅਦ ਦਾ ਹੈ।

"ਨਗਰ ਬਿਰਾਟ ਪਿਸ਼ੌਰ ਮਧ ਇਕ ਭਗਤ ਭਗੌਤੀ ਪ੍ਰੇਮੀ।
ਸ੍ਰੀ ਗੁਰੂ ਗੋਬਿੰਦ ਸਿੰਘ ਚਰਨ ਰਾਤ ਚਾਹਤ ਦਰਸ਼ਨ ਨੇਮੀ
ਏਕ ਬਾਰ ਸ੍ਰੀ ਗੁਰ ਚਰਨਨ ਸੋ ਅਧਿਕ ਧਿਆਨ ਤਿਨ ਕੀਨਾ।
ਪ੍ਰਗਟ ਗੋਬਿੰਦ ਸਿੰਘ ਸਤਿਗੁਰ ਨੇ ਤਾ ਕੋ ਦਰਸਨ ਦੀਨਾ।
ਪਹਿਰਾਈ ਤ ਪ੍ਰਸ਼ਾਕ ਭਗੌਤੀ ਸ੍ਰੀ ਗੁਰ ਅਧਿਕ ਰੀਝਾਏ।
ਚਰਨ ਧੋਏ ਚਰਨਾਮ੍ਰਿਤ ਲੀਨੋ ਭੋਜਨ ਭਲੇ ਛਕਾਏ।
ਅਜਹੁ ਤਹਾਂ ਬਨਿਓਂ ਗੁਰਦੁਆਰਾ ਪੂਜਤ ਪੁਰ ਨਰ ਨਾਰੀ।
ਪੁਨ ਤਹਿ ਤੇ ਉਠ ਕਾਬਲ ਆਗੇ ਅਸ਼ਟ ਕੋਸ ਪਰ ਭਾਰੀ।
ਲਾਏ ਦੀਵਾਨ ਕਹੀ ਸਿੰਘਨ ਸੋਂ ਲੰਡਾ ਤਹਿ ਦਰਿਆਵਾ।
ਮਾਰਹੁ ਪਾਥਰ ਯਾ ਸਰਤਾ ਮੇ ਮਾਰਿਓ ਬਚਨ ਪ੍ਰਭਾਵਾ।
ਤਬ ਪੂਛੀ ਯਾ ਕਰ ਕਾ ਕਾਰਨ ਸ੍ਰੀ ਗੁਰ ਸਭਨ ਸੁਨਾਈ।
ਤੁਰਕ ਸ਼ਹੀਦ ਲਰਨ ਹਿਤ ਆਏ ਦੀਏ ਸੋ ਮਾਰ ਹਟਾਈ।"

ਗਿਆਨ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਦੇ ਪੰਨਾ ੭੧੫ ਉਤੇ ਇਕ ਜੰਗ ਦਾ ਹਾਲ ਲਿਖਦੇ ਹਨ ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਪਰਤੱਖ ਰੂਪ ਵਿਚ ਸਿੰਘਾਂ ਦੀ ਮਦਦ ਕੀਤੀ:-

"ਅਠਾਰਾਂ ਸੌ ਚੌਬੀ ਮਾਹੀ।
ਅਹਿਮਦ ਸ਼ਾਹ ਪਜਾਬੈ ਆਹੀ।
ਪਹੁੰਚਿਓ ਲੋਟ ਕਾਬਲੈ ਜਬੈ।
ਮਿਲਿਓ ਮੌਤ ਨੇ ਤਾਕੋ ਤਬੈ।
ਸੁਤ ਤਾਕਾ ਤਹਿਮੂਰ ਸਾਹਿ ਬਡ।
ਬਾਦਸਹਿ ਹੋਯੋ ਤਿਸ ਸਮ ਤਡ।

ਇਤ ਦਿਸ ਸਿੰਘਨ ਮੁਲਕ ਪੰਜਾਬੈ।
ਲਇਓ ਸੰਭਾਰ ਸਜੋਰ ਸਤਾਬੈ।
ਹੁਤੋ ਕਾਬਲੀ ਮੱਲ ਜੋ ਸੂਬਾ।
ਬੀਚ ਲਾਹੌਰ ਤੰਗ ਕੀਯੋ ਖੂਬਾ।
ਤਿਨ ਤਿਹ ਸਾਹਿ ਤਹਿਮੂਰ ਬੁਲਾਇਓ।
ਸੋ ਭੀ ਚਢ ਪੰਜਾਬ ਦਿਸ ਆਯੋ।
ਸੱਤ੍ਰ ਹਜਾਰ ਸੰਗ ਅਸਵਾਰੇ।
ਲਿਆਯੋ ਬੀਰ ਲੜਾਕੇ ਭਾਰੇ।
ਅਠਾਰਾਂ ਸੌ ਬੱਤੀ ਮਾਹੈਂ।
ਅਟਕ ਝਟਕ ਜਬ ਲਖਯੋ ਵਾਹੈਂ।
ਤਰਥਲ ਪਰਿਉ ਮੁਲਕ ਮਝਾਰੈ।
ਪਰੀ ਭਾਜੜੇ ਫੇਰ ਅਪਾਰੈ।

ਦੋਹਰਾ॥

ਨੱਥਾ ਸਿੰਘ, ਦਿਆਲ ਸਿੰਘ, ਮੋਹਣ ਸਿੰਘ, ਸਿੰਘ ਜੀਤ,
ਜੀਵਨ ਸਿੰਘ, ਨਾਹਰ ਹਰੀ, ਮਹਾ ਸਿੰਘ ਰਣਜੀਤ

ਚੌਪਈ

ਸਿੰਘ ਸਰਦਾਰ ਇਤ ਆਦਿ ਉਦਾਰੇ।
ਸਿਆਲਕੋਟ ਥਿਰ ਰਹੇ ਅਪਾਰੇ।
ਦਿਆਲ ਸਿੰਘ ਸਭ ਪ੍ਰਤਿ ਇਮ ਪ੍ਰੀਹਾ।
ਦੇਨਾ ਹਵੈ ਸਿਰ ਜਿਸਨੇ ਈਹਾ।
ਸੋਊ ਰਹੈ ਔਰੇ ਭਗ ਜਾਈ।
ਹਮ ਤੋ ਬਾਜੀ ਸਿਰ ਲੌ ਲਾਈ।
ਸਿਦਕ ਧਰਮ ਨੈ ਸਾਨੀ ਬਾਨੀ।
ਸੁਨ ਕੈ ਸਿੰਘ ਖੁਸ ਭਏ ਮਹਾਨੀ
ਰਹੇ ਤਹਾਂ ਹੀ ਥਿਰੇ ਅਪਾਰੇ।
ਕਸਮੈ ਕੀਨੀ ਚਲ ਗੁਰ ਦੁਵਾਰੇ।

ਚਾਰ ਹਜਾਰ ਕੁ ਜੁਰਿਓ ਬਹਾਦਰ।
ਲਰਨ ਮਰਨ ਜੋ ਚਹੈਂ ਹੈ ਸਾਦਰ।
ਦਿਆਲ ਸਿੰਘ ਨੱਥਾ ਸਿੰਘ ਭਾਈ।
ਖਾਨ ਪਾਨ ਦੈ ਹੈ ਸਭ ਤਾਈ।

.....

ਤਾਹੀ ਸਮੇਂ ਲਾਗਿਓ ਦੁਗਾੜਾ ਅਏ ਮਾਥ ਬੀਚ,
ਨਿਕਲਿਓ ਕਪਾਰ ਫੋਰ ਦੁਤੀ ਓਰ ਬਾਹਰੈਂ।
ਤੌ ਭੀ ਸਿੰਘ, ਦੌਰਕੈ ਅਗਾਹਿ ਪਾਂਚ ਸਾਤ ਛਾਹਿ,
ਵਾਹਿਗੁਰੂ ਬੋਲ ਚਾਹਿ ਗਿਰਯੋ ਮੂੰਹ ਭਾਰਹੈਂ।
ਨੱਥਾ ਸਿੰਘ ਨਾਹਰੈ ਉਠਾਏ ਲਿਆਏ ਝੱਟ ਪੱਟ,
ਕਿਲੇ ਮੈਂ ਪਠਾਏ ਦੀਨ, ਜੰਗ ਕੀਨ ਠਾਰਹੈਂ।
ਤਾਹੀ ਸਮੇਂ ਰਾਮ ਸਿੰਘ, ਜੀਤ ਸਿੰਘ, ਮੋਹਰ ਸਿੰਘ,
ਆਦਕੈ ਸ਼ਹੀਦ ਹਵੈ ਨਿਬਾਹਯੋ ਸੰਗ ਜਾਹਰੈਂ।"

ਅਤੇ ਫਿਰ ਜਦੋਂ ਵੈਰੀ ਦਲ ਸਿਰ ਤੇ ਹੀ ਚੜ੍ਹ ਆਇਆ ਤੇ ਉਸ ਦੀ ਮਾਰ ਨਾਲ ਸਿੰਘ ਸ਼ਹੀਦ ਹੋ ਹੋ ਡਿਗਣ ਲਗੇ ਤਦ ਨੱਥਾ ਸਿੰਘ ਨੇ ਅਰਦਾਸ ਕਰਕੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੂੰ ਮਦਦ ਲਈ ਪੁਕਾਰਿਆ। ਗੁਰੂ ਜੀ ਭਾਰੀ ਫੌਜ ਲੈ ਕੇ ਮਦਦ ਉਤੇ ਆਣ ਪਹੁੰਚਦੇ ਹਨ:-

"ਦੀਨ ਦਿਆਲ ਬਿਰਦ ਸੰਭਾਲ ਹੈ ਕ੍ਰਿਪਾਲ ਝੱਟ,
ਫੌਜ ਲੈ ਬਿਸਾਲ ਸੰਗ ਗੁਪਤੋਂ ਕੀ ਆਏ ਹੈਂ।
ਨੱਥਾ ਸਿੰਘ ਆਦਿ ਕੈ ਸਿਦਕ ਵਾਰੇ ਸਿੰਘਨ ਕੋ,
ਦੀਓ ਹੈ ਦਿਦਾਰ ਗੁਰ ਧੀਰਜ ਧਰਾਏ ਹੈਂ।
ਤਾਹੀ ਸਮੇ ਤੁਰਕੇ ਸ਼ਹੀਦਨ ਗਿਰਾਏ ਮਾਰਿ,
ਗਿਲਜੇ ਲੁਠਾਏ ਧਰ ਲੋਟਤ ਮੁਹਾਏ ਹੈਂ।
ਦੌਰ ਗਏ ਸਤਰੂ ਅਵਤਰੂ ਅਗਤਰੂ ਹ੍ਵੈ,
ਭਿਆਨਕ ਸਰੂਪ ਜੋ ਸ਼ਹੀਦਨ ਦਿਖਾਏ ਹੈਂ।
ਪਾਂਚ ਸਿੰਘੋ ਆਗੇ ਯੋ ਪਚਾਸ ਭਾਗੇ ਸੋ ਅਭਾਗੇ,

ਲਾਗ ਜਿਮ ਇਜੜ ਬਘਿਆੜ ਕੇ ਅਗਰੀਏ।
ਮਾਰੈਂ ਸਿੰਘ ਤਰਵਾਰੇ ਸੋਊ ਨ ਉਭਾਰੈਂ ਹਾਥ,
ਨਾਥ ਕੇ ਪ੍ਰਤਾਪ ਤੇ ਫਤੇ ਥਵਣੀ ਭਾਰੀਐ।
ਬਚੇ ਜੋਊ ਦੌਰ ਸੋ ਲਾਹੌਰ ਓਰ ਗਏ ਆਹਿ,
ਸੁਨ ਸਾਹ ਜਾਂ ਕੇ ਹਾਲ ਝਟ ਕੀਨ ਤਿਆਰੀਐ।
ਯਾਹੀ ਤੌਰ ਔਰ ਬਹੁ ਠੌਰਨ ਤੇ ਦੌਰ ਆਏ,
ਗਿਲਜੇ ਲਾਹੌਰ ਤਬ ਸਿੰਘਨ ਤੇ ਹਾਰੀਐ।

ਕੁਝ ਲੋਕ ਸ਼ਾਇਦ ਇਸ ਸਾਕੇ ਨੂੰ ਵੀ ਅਲੌਕਿਕ ਹੀ ਆਖਣ, ਪਰ ਯਾਦ ਰਹੇ ਕਿ ਇਸ ਤਰ੍ਹਾਂ ਪਰਤੱਖ ਦਰਸ਼ਨਾਂ ਤੇ ਪਰਤੱਖ ਮਦਦ ਦੇ ਬਿਰਤਾਂਤ ਸਾਨੂੰ ਉਸ ਸਮੇਂ ਤਕ ਦੇ ਹੀ ਮਿਲਦੇ ਹਨ ਜਿਸ ਨੂੰ ਅਸੀਂ ਆਪ ਜੀ ਦੇ ਦੇਹ ਰੂਪੀ ਹੋਂਦ-੧੮੬੯ ਤਕ- ਦਾ ਸਮਾਂ ਮੰਨਦੇ ਹਾਂ। ੧੭੬੫ ਤੋਂ ੧੮੬੯ ਤਕ ਆਪ ਗੁਪਤ-ਪ੍ਰਗਟ ਰੂਪਾਂ ਵਿਚ ਵਿਚਰਦੇ ਤੇ ਸੰਗ੍ਰਾਮ ਚਲਾਉਂਦੇ ਹਨ।

੧੮੬੯ ਤੋਂ ਬਾਅਦ ਸਿੰਘਾਂ ਦੇ ਮੋਰਚਿਆਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਤੱਖ ਦਰਸ਼ਨਾਂ ਤੇ ਉਨ੍ਹਾਂ ਦੇ ਨੰਦੇੜ ਤੋਂ ਪਹਿਲੇ ਸਰੂਪ ਵਿਚ ਮਦਦ ਦੀ ਕੋਈ ਗੱਲ ਕਿਸੇ ਕੋਲੋਂ ਸੁਣਨ ਪੜ੍ਹਨ ਨੂੰ ਨਹੀਂ ਮਿਲਦੀ। ਹਾਂ, ਇਸ ਵੀਹਵੀਂ ਸਦੀ ਵਿਚ ਕਿਸੇ ਕਿਸੇ ਥਾਂ ਗੁਰੂ ਗੋਬਿੰਦ ਸਿੰਘ ਦੇ 'ਬਾਜ਼' ਦੇ ਆਉਣ ਦੀਆਂ ਕਹਾਣੀਆਂ ਜ਼ਰੂਰ ਸੁਣਨ ਵਿਚ ਆਈਆਂ ਹਨ ਪਰ ਚੂੰਕਿ ਉਹ ਕਪੋਲ ਕਲਪਤ ਹੁੰਦੀਆਂ ਰਹੀਆਂ ਹਨ ਇਸ ਲਈ ਭਰਾ ਮਾਰੂ ਖਾਨਾ ਜੰਗੀ ਦੇ ਉਹ ਮੋਰਚੇ ਵੀ ਸਾਰੇ ਸਫਲ ਨਹੀਂ ਹੁੰਦੇ ਰਹੇ ਜਿਨ੍ਹਾਂ ਦੀ ਸਫਲਤਾ ਨੂੰ ਯਕੀਨੀ ਬਨਾਉਣ ਲਈ ਬਾਜ਼ਾਂ ਦੀਆਂ ਕਹਾਣੀਆਂ ਘੜੀਆਂ ਜਾਂਦੀਆਂ ਰਹੀਆਂ ਹਨ।

**ਗੁਰਿਆਈ**

ਅੱਗਲੇ ਚਲ ਕੇ ਪੰਥ ਪ੍ਰਕਾਸ਼ ਦੇ 'ਕਥਾ ਕੂਕਿਓਂ ਕੀ' ਵਾਲੇ ਪ੍ਰਸੰਗ ਵਿਚ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ-

"ਖਾਲਸੇ ਮੈਂ ਏਕ ਸਾਖ ਕੂਕੇ ਸਿੰਘਨ ਕੀ,
ਤੀਸਕ ਬਰਸ ਤੈ ਜੋ ਬਿਦਤੇ ਮਹਾਨ ਹੈਂ।

ਸ਼ਬਦ ਕੀ ਮਸਤੀ ਮੈਂ ਹਾਲ ਤੈ ਬਿਹਾਲ ਹੋਇ,
ਸਿਰ ਤੈ ਉਤਰ ਜਾਤ ਦਸਤਾਰ ਤਾਨ ਹੈ।
ਸਹੀ ਨਾਮ ਨਾਮਧਾਰੀ ਆਹਿ ਤਿਨਕਾ ਉਚਾਰੀ,
ਕੂਕ ਮਾਰਨੇ ਤੇ ਕੂਕੇ ਜਗਤ ਬਖਾਨ ਹੈ।"
ਏਕ ਦਸਤਾਰ ਕੇ ਉਤਾਰ ਬਿਨੁ ਔਰ ਰੀਤਿ,
ਚਾਹੀਯਤ ਜੈਸੀ, ਤੈਸੀ ਤਿਨ ਮੈਂ ਪ੍ਰਧਾਨ ਹੈ।
ਭਏ ਕੂਕੇ ਜੈਸ ਅਬਿ ਸੁਨ ਲੇਹੁ ਤੈਸ ਸਭਿ,
ਰਾਜ ਸਿੰਘ ਬੈਸ ਜਬ ਦੇਸ ਏਸ ਸਾਵਤੈ।
ਅਟਕ ਦਰਯਾਓ ਤਟ ਛੋਈ ਨਾਮ ਗਾਮ ਮਾਂਹਿ,
ਪੋਠੋਹਾਰ ਦੇਸ ਮਾਹਿੰ ਸਮ ਅਮਰਾਵਤੈਂ।
**ਸੰਮਤ ਅਠਾਰਾਂ ਸੌ ਛਿਪੰਜਾ ਮੈਂ ਬਾਲਕ ਸਿੰਘ,**
**ਭਯੋ ਅਵਤਾਰ ਤਾਹਿੰ ਈਸ ਅੰਸ ਭਾਵਤੈਂ।**
ਜਾਤਿ ਕਾ ਅਰੋੜਾ ਭਯੋ ਭਗਤ ਅਮੋੜਾ,
ਨਾਮ ਜਪਯੋ ਨਾ ਥੋੜਾ ਛੋੜਾ ਵਿਸ਼ੇ ਰਸ ਯਾਵਤੈਂ।
ਨਾਮ ਸਿੰਘ ਬਾਲਕ ਪੈ ਪਾਲਕ ਪਿਗੰਬਰੋਂ ਕੇ,
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਿਯਾਗੀ ਹੈਂ।
ਤਾਲਕ ਰਖੈਹੈਂ ਏਕ ਖਾਲਕ ਸੈਂ ਸਾਲਕ ਸੋ,
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।
ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ,
ਸਜਮਤ ਭਗਤਿ ਵਿਰਕਤਿ ਅਦਾਗੀ ਹੈਂ।
ਕੀਰਤਨ ਕਥਾ ਸਤਸੰਗ ਜਥਾ ਜੋਗ ਤਥਾ,
ਰਾਖ ਤਥਾ ਭਾਖ ਤਥਾ ਭਜਨ ਸਜਾਗੀ ਹੈਂ।
ਸੰਮਤ ਪਚਾਸੀਏ ਮੈ ਹਜਰੋ ਗਰਾਮ ਮਾਂਹਿ,
ਭਾਈ ਤਾਂਹਿ ਕੇ ਦੁਕਾਨ ਆਇ ਤਹਾਂ ਜੋ ਕਈ।
ਯਾਂਹੇ ਹੇਤ ਬਾਲਕ ਮ੍ਰਿਗੇਸ ਭੀ ਬਸੇ ਤਹਾਂ,
ਆਇ ਕੈ ਨਿਵਾਸ ਕੀਨ ਕ੍ਰਿਤ ਕਰ ਕੈ ਖਈ।

ਤਾਂਹਿ ਕੈ ਪ੍ਰਤਾਪ ਕਰ ਹਜਰੋ ਅਮਾਪ ਵਰ,
ਭਯੋ ਸਮ ਔਧਤਰ ਮੰਦਤਾ ਬਿਲੈ ਗਈ।
ਭਏ ਲੋਗ ਬਡਭਾਗੀ ਭਗਤੀ ਮੈ ਮਤਿ ਪਾਗੀ,
ਸੰਤ ਸੰਗ ਮਾਹਿਂ ਜਾਗੀ ਸੰਤ ਸੇਵ ਹੂੰ ਠਈ।
**ਬਾਲਕ ਮ੍ਰਿਗੇਸ ਤੈ ਵਸੇਸ ਉਪਦੇਸ ਨਾਮ,**
**ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ।**
**ਔਰ ਇਲਹਾਮ ਕਰਤਾਰ ਕਈ ਬਾਰ ਦਯੋ,**
**ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ।**
**ਐਪੈ ਗੁਰ ਦਸਮ ਦਰਸ ਦੈ ਜੋ ਤੁ ਕਹਯੋ ਤਾਂਹਿ,**
**ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।**
**ਯਾਹਿ ਹੇਤ ਤਾਂਹਿ ਨਾਂਹਿ ਔਰ ਕਾਂਹਿ ਮਾਂਹਿ,**
**ਨਿਜ ਸ਼ਕਤਿ ਰਖਾਈ ਗੁਰ ਵਾਕ ਦਿਢ ਕੇ ਧਰੇ।**
**ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰੇ ਮੈਂ,**
**ਮਾਘ ਸੁਦੀ ਪੰਚਮੀ ਸਵੇਰੇ ਗੁਰਵਾਰ ਕੈ।**
**ਜ਼ਿਲੇ ਲੁਦਿਹਾਨੇ ਗਾਮ ਭੈਣੀ ਨਾਮ ਜਾਣੇ ਆਮ,**
**ਅਵਤਰੇ ਸਿੰਘ ਰਾਮ ਕਲਮਲੈਂ ਟਾਰ ਕੈ।**
**ਜਾਤਿ ਤਰਖਾਨ ਜੱਸੇ ਨਾਮ ਕੇ ਅਵੱਸੇ ਘਰ,**
**ਸਦਾ ਮਾਤ ਸੈਂ ਪ੍ਰਕਾਸੇ ਨਾਮ ਪਰਚਾਰ ਕੈ।"**

ਉਪਰੋਕਤ ਪੰਕਤੀਆਂ ਵਿਚੋਂ ਹੇਠ ਲਿਖੀਆਂ ਕੁਝ ਪੰਕਤੀਆਂ ਵਿਸ਼ੇਸ਼ ਕਰਕੇ ਧਿਆਨ ਗੋਚਰੀਆਂ ਹਨ-

**ਸੰਮਤ ਅਠਾਰਾਂ ਸੌ ਛਿਪੰਜਾ ਮੈ ਬਾਲਕ ਸਿੰਘ**
**ਭਯੋ ਅਵਤਾਰ ਤਾਹਿੰ ਈਸ ਅੰਸ ਭਾਵਤੈਂ**
ਬਾਲਕ ਮ੍ਰਿਗੇਸ ਤੈ ਵਿਸੇਸ ਉਪਦੇਸ ਨਾਮ
ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ
ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ।

ਐਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਹਿ
ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।
ਯਾਂਹਿ ਹੇਤ ਤਾਂਹਿ ਨਾਂਹਿ ਔਰ ਕਾਂਹਿ ਮਾਹਿਂ
ਨਿਜ ਸ਼ਕਤਿ ਰਖਾਈ ਗੁਰਵਾਕ ਦਿਢ ਥੇ ਧਰੇ।"

**ਸੰਮਤ ਅਠਾਰਾਂ ਸੌ ਛਿਪੰਜਾ ਵਿਚ ਜਿਸ ਬਾਲਕ ਸਿੰਘ ਦਾ ਅਵਤਾਰ ਹੋਇਆ ਉਸ ਵਿਚ ਈਸ (ਈਸ਼ਵਰ) ਅੰਸ,** ਦਾ ਭਾਵ ਪ੍ਰਤੱਖ ਸੀ ਅਤੇ ਉਸ ਈਸ ਅੰਸ ਨੂੰ ਕਈ ਵਾਰ ਕਰਤਾਰ ਵਲੋਂ ਇਲਹਾਮ (ਅਕਾਸ਼ ਵਾਣੀ) ਹੋਇਆ ਕਿ ਤੂੰ ਅਕਾਲ ਪੁਰਖ ਦਾ ਨਾਮ ਜਪਾ ਕੇ ਜੀਵਾਂ ਦਾ ਉਧਾਰ ਜਰੂਰ ਕਰ। ਪਰ ਦਸਮ ਗੁਰੂ ਨੇ ਦਰਸ਼ਨ ਦੇ ਕੇ ਦ੍ਰਿੜ ਸ਼ਬਦਾਂ ਵਿਚ ਜੋ ਇਹ ਗੱਲ ਆਖੀ ਹੈ ਕਿ ਮੇਰੀ ਅੰਸ, ਤੇ ਮੇਰਾ ਅਵਤਾਰ ਰਾਮ ਸਿੰਘ ਰੂਪ ਵਿਚ ਆਵੇਗਾ, ਇਸੇ ਲਈ ਮੈਂ ਹੋਰ ਕਿਸੇ ਵਿਚ ਆਪਣੀ ਸ਼ਕਤੀ ਨਹੀਂ ਰੱਖ ਰਿਹਾ।

ਇਸ ਤੋਂ ਇਸ ਗੱਲ ਬਾਰੇ ਕਿਸੇ ਨੂੰ ਕੋਈ ਭੁਲੇਖਾ ਨਹੀਂ ਰਹਿੰਦਾ ਕਿ ੧) ਗੁਰੂ ਬਾਲਕ ਸਿੰਘ ਜੀ ਅਵਤਾਰੀ ਪੁਰਸ਼ ਅਤੇ ਈਸ਼ਵਰ ਅੰਸ਼ ਦੇ ਮਾਲਿਕ ਸਨ। ਕਰਤਾਰ ਵਲੋਂ ਉਨ੍ਹਾਂ ਨੂੰ ਹਰੇਕ ਨਰ ਨਾਰੀ ਨੂੰ ਨਾਮ ਜਪਾ ਕੇ ਉਨ੍ਹਾਂ ਦਾ ਉਧਾਰ ਕਰਨ ਦਾ ਹੁਕਮ ਸੀ।

੨) ਉਸੇ ਅਵਤਾਰੀ ਪੁਰਖ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਿਲੇ ਅਤੇ ਫੁਰਮਾਇਆ ਕਿ ਮੇਰਾ ਅਸਲ ਅਵਤਾਰ ਅਥਵਾ ਅਸਲ ਵਾਰਸ ਤਾਂ ਰਾਮ ਸਿੰਘ ਰੂਪ ਵਿਚ ਆਵੇਗਾ ਉਦੋਂ ਤਕ ਮੇਰੀ ਵਸਤ (ਸ਼ਕਤੀ ਅਥਵਾ ਗੁਰਿਆਈ) ਹੋਰ ਕਿਸੇ ਕੋਲ ਨਹੀਂ ਸਗੋਂ ਤੁਹਾਡੇ ਪਾਸ ਰਹੇਗੀ।

ਇਸ ਤੋਂ ਫੌਰਨ ਬਾਅਦ ਇਸ ਚਲਦੇ ਪ੍ਰਸੰਗ ਵਿਚ ਹੀ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ-

"ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰੇ ਮੈਂ
ਮਾਘ ਸੁਦੀ ਪੰਚਮੀ ਸਵੇਰੇ ਗੁਰਵਾਰ ਕੈ।
ਜ਼ਿਲੇ ਲੁਦਿਹਾਣੇ ਗਾਮ ਭੈਣੀ ਨਾਮ ਜਾਣੇ ਆਮ
ਅਵਤਰੇ ਸਿੰਘ ਰਾਮ ਕਲਮਲੈ ਟਾਰ ਕੈ।"

ਲਿਖ ਕੇ ਸਤਿਗੁਰੂ ਗੋਬਿੰਦ ਸਿੰਘ ਜੀ ਦੇ-"ਮੇਰੇ ਅਵਤਾਰ ਅੰਸ ਰਾਮ

ਸਿੰਘ ਹੈ ਭਰੇ" - ਇਹ ਸਿੱਧ ਕਰ ਦਿੱਤਾ ਕਿ (੧) ਗੁਰੂ ਬਾਲਕ ਸਿੰਘ ਜੀ ਨੂੰ ਮਿਲਣ ਤੱਕ ਗੁਰੂ ਗੋਬਿੰਦ ਸਿੰਘ ਜੀ ਦੇਹ ਰੂਪ ਵਿਚ ਇਸ ਧਰਤੀ ਉਪਰ ਰਹੇ ਅਤੇ (੨) ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰਿਆਈ ਦਿਵਾ ਕੇ "ਸਦ ਪੀੜ੍ਹੀ ਗੁਰੂ ਚਲੰਦੀ" ਵਾਲੇ ਸਿਧਾਂਤ ਨੂੰ ਅਮਰਤਾ ਬਖ਼ਸ਼ੀ।

ਇਸ ਤੋਂ ਬਾਅਦ ਗਿਆਨੀ ਗਿਆਨ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਸੰਬੰਧੀ ਜੋ ਕੁਝ ਲਿਖਿਆ ਹੈ ਉਸ ਨੂੰ ਪੜ੍ਹਨ ਤੋਂ ਬਾਅਦ ਕਿਸੇ ਲਈ ਵੀ ਇਹ ਗੱਲ ਸੋਚਣ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਸਿੱਖੀ ਦੀ ਖੇਤੀ ਨੂੰ ਗੁਰੂ ਗੋਬਿੰਦ ਸਿੰਘ ਜੀ ਗਿਣਤੀ ਦੇ ਕੁਝ ਸਿੱਖਾਂ ਦੇ ਹਵਾਲੇ ਕਰ ਗਏ ਸਨ ਤੇ ਉਹ ਜਿਥੇ ਜੀ ਕਰੇ ਸ੍ਰੀ ਗ੍ਰੰਥ ਸਾਹਿਬ ਦੀ ਆੜ ਵਿਚ ਇਸ ਦੀ ਮਨ ਇਛਤ ਵਰਤੋਂ ਕਰ ਸਕਣ - ਸਗੋਂ ਇਸ ਤੋਂ ਬਿਲਕੁਲ ਉਲਟ ਆਦਿ ਕਾਲੀਨ ਸਿਧਾਂਤ ਅਨੁਸਾਰ ਖੇਤੀ ਖਸਮ ਸੇਤੀ ਵਾਲੀ ਗੱਲ ਨੂੰ ਹੀ ਰੂਪਮਾਨ ਕੀਤੀ ਰਖਿਆ। ਗਿਆਨੀ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਪਿਤਾ ਜੱਸਾ ਸਿੰਘ ਤੇ ਮਾਤਾ ਸਦਾ ਕੌਰ ਦੇ ਗ੍ਰਿਹ ਵਿਖੇ ਅਵਤਾਰ ਧਾਰਨ ਦੀ ਗੱਲ ਦੱਸਣ ਤੋਂ ਬਾਅਦ ਲਿਖਦੇ ਹਨ-

ਬਾਲਕ ਹੀ ਪਨ ਸੈਂ ਥੇ ਈਸੁਰ ਕੇ ਮਨ ਸੈਂ ਥੇ,
ਧਿਆਵਤੇ ਸਗਨ ਸੈਂ ਥੇ ਜਨੋ ਕੇ ਸੁਧਾਰ ਕੈਂ।
ਬਡੇ ਥਾਇ ਜਾਇ ਕੈ ਲਾਹੌਰ ਪਲਟਨ ਮਾਂਹਿ,
ਠਾਂਨ ਲੀਨ ਨੌਕਰੀ ਪਛਾਣ ਕੈ ਸੁਕ੍ਰਿਤ ਹੈ।
ਬਾਨੀ ਗੁਰੂ ਕੀ ਪਢੈ ਹੈਂ ਭਜਨ ਕਰੈ ਹੈ,
ਚੈਹੈਂ ਰਹਿਨੋ ਇਕੰਤ ਦੇਹੈਂ ਆਜਜੈਂ ਕੋ ਬਿੱਤ ਹੈਂ।
ਸੰਮਤ ਅਠਾਰਾਂ ਸੌ ਅਠਾਨਵੇਂ ਮੈ ਪਲਟਨ,
ਗਈ ਥੀ ਸੋ ਹਜਰੋ ਮੇ ਰਾਜ ਕਾਜ ਹਿਤ ਹੈਂ।
ਸੰਤਨ ਕੇ ਮਿਲਬੇ ਕਾ ਸ਼ੌਕ ਥਾ ਮਹਾਨ ਰਾਮ ਸਿੰਘ,
ਦਰਸਾਤੇ ਯਾਂਤੈ ਜਾਇ ਜਿਤ ਕਿਤ ਹੈ।
ਬਾਲਕ ਮ੍ਰਿਗੇਸ ਕਾ ਬਸੇਸ ਜਸ ਸੁਨ ਸੋਊ,
ਕੋਕਲ ਬਤਕ ਸੁਤ ਸਮ ਹੁਲਸਾਇ ਕੈ।

ਪੁਰਾ ਪੁੰਨਯ ਪੁੰਜ ਜਾਗਯੋ ਰੰਗਨ ਮੈ ਖੂਬ ਰਾਂਗਯੋ,
ਬਡ ਭਾਗੀ ਪ੍ਰੇਮ ਪਾਗਯੋ ਗਹੇ ਪਗ ਜਾਇ ਕੈ।
ਪੇਖ ਅਧਿਕਾਰੀ ਈਸ ਅੰਸ ਅਵਤਾਰੀ,
ਤਬ ਬਾਲਕ ਮ੍ਰਿਗਾਰੀ ਦੀਓ ਨਾਮ ਮੁਦ ਭਰਿ ਕੈ।
ਸਾਰ ਚਾਰ ਬੇਦਨ ਕੋ ਭ੍ਰਮ ਭੇਦ ਛੇਦਨ ਕੋ,
ਦਾਇ ਨਿਰਵੇਦਨ ਕੋ ਦੋਖ ਦੁਖ ਘਾਇਕੈ।
ਦੀਓ ਮੰਤ੍ਰ ਰਾਜ ਸ੍ਰੀ ਵਾਹਿਗੁਰੁ ਕਾਜ ਸਾਜ,
ਜਾਂਹਿ ਸਮ ਔਰ ਨਾ ਦਰਾਜ ਫਲ ਦਾਇਕੈ।
ਕੋਊ ਜੋ ਕਹਿਤ ਥੇ ਕਲਾਮ ਦੀਨੀ ਸੱਯਦਾਨੀ,
ਸੋਊ ਸਬ ਕੂਰ ਹਮ ਪੇਖਯੋ ਅਜਮਾਇਕੈ।
ਏਰੀ ਕਲੀ ਕਾਲ ਕੀ ਕਰਾਲਤਾ ਕੁਚਾਲਤਾ ਕੋ,
ਗਾਲਤਾ ਹੈ ਟਾਲਤਾ ਚੁਰਾਸੀ ਜੋਨਿ ਮਾਇਕੈ।
ਇਸ ਹੀ ਭਜਨ ਮਾਹਿ ਰਾਮ ਸਿੰਘ ਸਉਛਾਹਿ।
ਲਾਈ ਲਿਵ ਅਧਕਾਹਿ ਰਸਨਾਂ ਹਲਾਇ ਕੈ।
ਕਾਰ ਬਾਰ ਜਗ ਕੇ ਅਸਾਰ ਲਖ ਡਾਰ ਸਭ
ਧਾਰ ਸੁ-ਅਚਾਰ ਔ ਵਿਚਾਰ ਵੀਚ ਰਹਿ ਹੈਂ।
ਮਸਤ, ਸ਼ਰਾਬੀ ਜਿਓਂ ਰਹਾਬੀ ਬ੍ਰਿਤਿ ਏਕ ਰਸ,
ਦਾਬੀ ਦਲਗੀਰੀ ਫਾਬੀ ਖੁਸ਼ੀ ਤੈ ਅਚਹਿ ਹੈ।
ਰੋਧ ਕਰ ਇੰਦ੍ਰੀ ਨਿਰੋਧ ਮਨ ਕੇ ਪ੍ਰਬੋਧ,
ਸੋਧ ਸੁੱਧ ਠੌਰ ਨਦੀ ਸਰ ਤਟ ਬਹਿ ਹੈ।
ਜੀਹ ਨਾਮ ਜਪ ਮਾਂਹਿ ਤਨ ਤਾਯੋ ਤਪ ਮਾਂਹਿ,
ਮਨ ਮਹਿਬੂਬ ਮਾਂਹਿ ਖੂਬ ਰਾਖਯੋ ਗਹਿ ਹੈ।
ਬੀਸਕ ਬਰਸ ਜਬਿ ਸਰਸ ਬਿਤਾਏ ਐਸ,
ਬੰਦਗੀ ਜ਼ੁਹਦ ਜਾਪ ਕੀਨੋ ਮਨ ਲਾਇ ਕੈ।
ਦਾਸੀ ਜੇਊ ਨਾਮ ਕੀ ਪ੍ਰਕਾਸੀ ਰਿਧਿ ਸਿਧਿ ਸੋਊ,
ਭਾਸੀ ਬਾਣੀ ਮੈ ਤਸੀਰ ਭਜਨ ਪ੍ਰਭਾਇ ਕੈ।

**ਭਈ ਤੌ ਅਕਾਸ ਬਾਨੀ ਖਾਸ ਯੌਂ ਮਹਾਨੀ ਤਾਂਹਿ,**
**ਦੇਹੁ ਨਾਮ ਜੀਵਨ ਕੋ ਸੀਖ ਭੋਗ ਦਇਕੈ।**
**ਪੰਥ ਗੁਰੂ ਦਸਮ ਕੀ ਰਸਮ ਬਢਾਵੋ ਜਗ,**
**ਖਸਮ ਕਾ ਖਾਲਸਾ ਹੈ ਖਾਸ ਯੇ ਲਗਾਇ ਕੈ।**
ਪਾਇ ਇਹੁ ਹੁਕਮ ਪ੍ਰਮੇਸ ਕਾ ਬਸੇਸ ਫਿਰ,
ਰਾਮ ਮਿਰਗੇਸ ਉਪਦੇਸ ਦੈਨ ਲਾਗਿਓ।
ਹੁੱਕੇ ਛੁਡਵਾਇ ਰਖਵਾਇ ਕੇਸ ਮੋਨਯੋ ਕੇ
ਸੁਧਾ ਛਕਿ ਥਾਇ ਸਿੱਖ ਭਾਗਿ ਜਿਨੈ ਜਾਗਿਓ।
ਫੈਲਯੋ ਜੱਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,
ਸਿਖ ਪੰਥ ਬਿਰਧਾਇਓ ਨਾਮ ਰਸ ਪਾਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠੱਗੀ ਤਜ ਥੀਏ ਸੰਤ ਸਤਿਜੁਗ ਆਗਿਓ।"

■■



## ਅਮਰ ਭਾਰਤੀ

੧੯੨੬-੨੦੦੪

ਡਾ. ਅਮਰ ਭਾਰਤੀ ਦੀ ਪਛਾਣ ਪੰਜਾਬੀ ਸਾਹਿਤ ਵਿੱਚ ਮੌਲਿਕ ਲੇਖਕ ਅਤੇ ਅਨੁਵਾਦਕ ਵਜੋਂ ਹੈ। ਅਨੁਵਾਦਕ ਦੇ ਤੌਰ ਤੇ ਉਹਨਾਂ ਨੇ ਕਵਿਤਾ, ਕਹਾਣੀ ਅਤੇ ਨਾਵਲ ਰਚਨਾਵਾਂ ਨੂੰ ਬੰਗਾਲੀ ਜਾਂ ਅਸਮੀ ਤੋਂ ਪੰਜਾਬੀ ਵਿੱਚ ਅਨੁਵਾਦ ਕੀਤਾ। ਸਾਹਿਤ ਅਕਾਦਮੀ ਨੇ ਉਹਨਾਂ ਨੂੰ ਸਨਮਾਨਤ ਵੀ ਕੀਤਾ। ਮੌਲਿਕ ਰਚਨਾਵਾਂ ਵਿੱਚ ਉਹਨਾਂ ਦੀਆਂ ਵਾਰਤਕ ਰਚਨਾਵਾਂ ਸ਼ਾਮਲ ਹਨ। ਇਹਨਾਂ ਰਚਨਾਵਾਂ ਵਿੱਚ ਉਹਨਾਂ ਦੇ ਸਫ਼ਰਨਾਮੇ, ਅਧਿਆਤਮਕ ਅਨੁਭਵ, ਇਤਿਹਾਸ ਅਤੇ ਚਿੰਤਨ ਦੀ ਪੇਸ਼ਕਾਰੀ ਹੈ। 'ਸ੍ਰੀ ਦਸਮੇਸ਼ ਨੰਦੇੜ ਪਿੱਛੋਂ' ਉਹਨਾਂ ਵਿਚੋਂ ਇੱਕ ਹੈ।